ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਜਨ ਪਰਉਪਕਾਰੀ ਆਏ



ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਨਮੁੱਖ
ਗਿਆਨੀ ਬਲਵੰਤ ਸਿੰਘ ਜੀ 'ਵੈਦ'


— ਪ੍ਰਕਾਸ਼ਕ —

ਵਿਸ਼ਵ ਨਾਮਧਾਰੀ ਸੰਗਤ
ਸ੍ਰੀ ਭੈਣੀ ਸਾਹਿਬ (ਲੁਧਿਆਣਾ)

## ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਵਿੱਚ
## ਗਿਆਨੀ ਬਲਵੰਤ ਸਿੰਘ ਜੀ ਵਲੋਂ ਲਿਖੇ
## ਬੇਨਤੀ-ਪੱਤਰ ਦੇ ਸ਼ਬਦ

ਮੈਂ ਗ਼ਰੀਬ, ਨਿਥਾਵਾਂ ਆਪ ਜੀ ਤੋਂ ਬਖ਼ਸ਼ਿਸ਼ ਮੰਗਦਾ ਹਾਂ। ਮੇਰਾ ਵਿਸ਼ਵਾਸ਼ ਹੈ, ਤੁਸੀਂ ਮੇਰੇ ਤੋਂ ਦੂਰ ਨਹੀਂ, ਮੇਰੇ ਕੋਲ ਹੀ ਹੋ, ਏਥੇ ਹੀ ਹੋ, ਸੁਣਦੇ ਹੋ, 'ਬਿਨੁ ਬੋਲਿਆ ਸਭ ਕਿਛੁ ਜਾਣਦਾ' ਹੋ। ਮੇਰੇ ਗ਼ਰੀਬ ਤੇ ਏਥੇ ਬੈਠਿਆਂ ਹੀ ਕ੍ਰਿਪਾ ਕਰੋ ਜਾਂ ਫਿਰ ਪਾਰ ਲੰਘਾ ਦਿਓ। ਮੈਂ ਤੁਰ ਨਹੀਂ ਸਕਦਾ। ਮੇਰਾ ਬੈਦ ਗੁਰੂ ਗੋਵਿੰਦਾ।। ਮੇਰੀ ਬੇਵਸੀ ਹੈ। ਬੜਾ ਭੈ ਆਇਆ ਹੈ ਹਸਪਤਾਲ ਦਾ ਨਾਂ ਸੁਣ ਕੇ। ਥੱਕ ਗਿਆ ਹਾਂ। ਬੱਚੇ ਤੇ ਕ੍ਰਿਪਾ ਕਰੋ, ਆਸੇ-ਪਾਸੇ ਨਾ ਘੁਮਾਓ, ਚਰਨੀਂ ਲਾਉ। ਭੁੱਲਣਹਾਰ ਹਾਂ ਮੈਂ। ਭੁੱਲ ਬਖਸ਼ਸ਼ ਦਿਉ। ਇਥੇ ਬੈਠੇ ਤੇ ਹੀ ਕ੍ਰਿਪਾ ਕਰੋ।

(ਸੰਨ 2001 ਈਸਵੀ)

੧ੳ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਜਨ ਪਰਉਪਕਾਰੀ ਆਏ

**ਸ੍ਰੀ ਮਾਨ ਗਿਆਨੀ ਸੰਤ ਬਲਵੰਤ ਸਿੰਘ ਜੀ 'ਵੈਦ'**

**(ਸੰਨ 1916-2005 ਈ:)**

ਲੇਖਕ

**ਜਥੇਦਾਰ ਗੁਰਬਚਨ ਸਿੰਘ**

ਬਹਾਦੁਰ ਹੁਸੈਨ (ਜ਼ਿਲ੍ਹਾ ਗੁਰਦਾਸਪੁਰ)

ਪ੍ਰਕਾਸ਼ਕ

**ਵਿਸ਼ਵ ਨਾਮਧਾਰੀ ਸੰਗਤ**

ਸ੍ਰੀ ਭੈਣੀ ਸਾਹਿਬ (ਲੁਧਿਆਣਾ)

**18 ਜਨਵਰੀ, 2005**

## ਬੰਸਾਵਲੀ ਗਿਆਨੀ ਸੰਤ ਬਲਵੰਤ ਸਿੰਘ ਜੀ 'ਵੈਦ'

ਜੋਧਾ
( ਪਤਨੀ ਸਾਹਿਬ ਦੇਈ )



ੴ
## ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

ਸਫਲ ਜਨਮ ਹਰਿ ਜਨ ਕਾ ਉਪਜਿਆ ਜਿਨਿ ਕੀਨੋ ਸਉਤ ਬਿਧਾਤਾ ।।
ਸਗਲ ਸਮੂਹ ਲੈ ਉਧਰੇ ਨਾਨਕ ਪੂਰਨ ਬ੍ਰਹਮ ਪਛਾਤਾ ।। ਮ: ੫ ।।

ਇਸ ਨਾਸ਼ਵਾਨ ਤੇ ਮਾਇਆਵੀ ਸੰਸਾਰ 'ਚ ਜਨਮ ਲੈ ਕੇ ਵਿਰਲੇ ਮਨੁੱਖ ਹੀ ਜੀਵਨ ਦੇ ਮਨੋਰਥ ਤੇ ਆਪਣੇ ਆਪ ਨੂੰ ਸਮਝਦੇ ਹਨ ਤੇ ਆਪਣੇ ਆਪ ਨੂੰ ਪ੍ਰਮਾਤਮਾ ਦੀ ਭਗਤੀ ਤੇ ਲੋਕ-ਸੇਵਾ ਵਾਸਤੇ ਸਮਰਪਿਤ ਕਰਦੇ ਹਨ। ਬਹੁਤੇ ਆਦਮੀ ਤਾਂ ਮਾਇਆ ਦੀਆਂ ਭੁੱਲ-ਭੁਲੱਈਆਂ ਵਿੱਚ ਹੀ ਗੁੰਮ ਹੋ ਜਾਂਦੇ ਹਨ। ਜੜ੍ਹ ਅਤੇ ਚੇਤੰਨ ਮਾਇਆ ਦੀ ਮਜ਼ਬੂਤ ਪਕੜ ਤੋਂ ਕੋਈ ਨਿਵੇਕਲਾ ਹੀ ਸੁਤੰਤਰ ਰਹਿੰਦਾ ਹੈ। ਅਜਿਹੇ ਨਿਵੇਕਲੇ ਮਨੁੱਖ ਅਧਿਆਮਕਤਾ ਦੇ ਪਾਂਧੀ ਹੁੰਦੇ ਹਨ ਅਤੇ ਪੂਰੇ ਗੁਰੂ ਦੇ ਲੜ ਲੱਗ ਕੇ ਆਪਣਾ ਤੇ ਦੂਸਰੇ ਜੀਵਾਂ ਦਾ ਜੀਵਨ ਸੰਵਾਰਦੇ ਹਨ। ਉਹ ਮਾਨ-ਅਪਮਾਨ, ਮੋਹ-ਮਾਇਆ ਅਤੇ ਤੇਰ-ਮੇਰ ਦੀ ਤੰਗ ਚਾਰ-ਦੀਵਾਰੀ ਅੰਦਰ ਕੈਦ ਨਹੀਂ ਰਹਿੰਦੇ। ਅਜਿਹੇ ਨਿਵੇਕਲੇ ਮਨੁੱਖ ਦੁਨੀਆਂ ਦੇ ਆਮ ਮਨੁੱਖਾਂ ਨਾਲੋਂ ਜੀਵਨ ਜਿਊਣ ਦਾ ਅਤੀ-ਭਿੰਨ ਮਾਰਗ ਅਖ਼ਤਿਆਰ ਕਰਦੇ ਹਨ। ਇਹ ਮਾਰਗ ਬੜਾ ਹੀ ਬਿਖੜਾ, ਔਕੜਾਂ ਤੇ ਚੁਣੌਤੀਆਂ ਭਰਿਆ ਹੁੰਦਾ ਹੈ। ਉਹ ਸ੍ਰਿਸ਼ਟੀ ਦੇ ਕਣ-ਕਣ ਅੰਦਰ ਵਿਚਰਦੀ ਅਕਾਲ-ਜੋਤਿ ਨਾਲ ਜੁੜੇ ਹੁੰਦੇ ਹਨ ਨਾ ਕਿ ਦੁਨਿਆਵੀ ਰਿਸ਼ਤਿਆ ਤੇ ਪਦਾਰਥਾਂ ਨਾਲ। ਇਸੇ ਮਾਰਗ ਨੂੰ ਗੁਰਬਾਣੀ ਅੰਦਰ ਕਬੀਰ ਸਾਹਿਬ ਦੇ ਸ਼ਬਦਾਂ ਵਿਚ 'ਖੰਡੇਧਾਰ ਮਾਰਗ' ਦਾ ਨਾਂ ਦਿੱਤਾ ਗਿਆ ਹੈ ਜੁ ਕਿ ਗੁਰਸਿੱਖੀ ਦਾ ਮਾਰਗ ਹੈ।

ਗੁਰਸਿੱਖੀ ਮਾਰਗ ਦਾ ਇਕੋ-ਇਕ ਧੁਰਾ ਸਤਿਗੁਰੂ ਹੁੰਦਾ ਹੈ। ਸਤਿਗੁਰੂ ਦੇ ਗੁਣਾਂ, ਹੁਕਮਾਂ, ਬਾਣੀ ਤੇ ਕਰਨੀ ਤੋਂ ਸੇਧ ਲੈ ਕੇ ਗੁਰਸਿੱਖ ਆਪਣੇ ਆਪ ਨੂੰ ਸਾਧਦਾ ਹੈ। ਵਰ੍ਹਿਆਂ ਦੀ ਕਰੜੀ ਤਪੱਸਿਆ ਤੇ ਨਿਸ਼ਕਾਮ ਸੇਵਾ ਉਪਰੰਤ ਇਸ ਰਾਹ ਦਾ ਪਾਂਧੀ 'ਸਾਧੂ' ਜਾਂ 'ਸੰਤ' ਦੀ ਪਦਵੀ ਨੂੰ ਪ੍ਰਾਪਤ ਹੁੰਦਾ ਹੈ। ਆਪਣੀ ਆਤਮਿਕ ਉੱਚਤਾ ਦੀ ਵਡਿਆਈ ਨੂੰ ਉਹ ਆਪਣੇ ਸਤਿਗੁਰੂ ਦੀ ਬਖ਼ਸ਼ਿਸ਼ ਹੀ ਸਮਝਦਾ ਹੈ। ਸੱਚਾ ਗੁਰਸਿੱਖ ਤਨੋਂ-ਮਨੋਂ-ਧਨੋਂ ਆਪਣੇ ਸਤਿਗੁਰੂ ਨਾਲ ਜੁੜਿਆ ਹੁੰਦਾ ਹੈ ਅਤੇ ਆਪਣੇ ਜੀਵਨ ਤੇ ਸਭ ਕੁਛ ਨੂੰ ਸਤਿਗੁਰੂ ਦੀ ਅਮਾਨਤ ਹੀ ਸਮਝਦਾ ਹੈ। ਉਹ ਆਪਣੇ ਸਤਿਗੁਰੂ ਦੇ ਹੁਕਮਾਂ ਅੰਦਰ ਰਹਿ ਕੇ ਹੀ ਆਪਣਾ ਜੀਵਨ ਬਸਰ ਕਰਦਾ ਹੈ।

ਐਸੇ ਸਾਧੂ ਨੇ ਆਪਣੇ ਮਨ ਨੂੰ ਮਾਰ ਲਿਆ ਹੁੰਦਾ ਹੈ। ਉਹਦੀਆਂ ਨਿੱਜੀ ਜ਼ਰੂਰਤਾਂ ਬੜੀਆਂ ਸੀਮਤ ਹੁੰਦੀਆਂ ਹਨ। ਸਾਰਾ ਸੰਸਾਰ ਹੀ ਉਹਦਾ ਪਰਿਵਾਰ ਹੋ ਜਾਂਦਾ ਹੈ। ਲੋਕਾਂ ਦੀ ਸੇਵਾ ਤੇ ਭਲਾਈ ਕਰਦਾ ਹੋਇਆ ਉਹ ਆਪ 'ਸਤਿਗੁਰੂ' ਰੂਪੀ ਦਰਿਆ ਨਾਲ ਜੁੜਿਆ ਰਹਿੰਦਾ ਹੈ ਤੇ ਆਮ ਲੁਕਾਈ ਨੂੰ ਵਾ

ਅਕਾਲ ਪੁਰਖ ਨਾਲ ਜੋੜਨ ਦਾ ਯਤਨ ਕਰਦਾ ਹੈ। ਆਪਣੀ ਨਿੱਜੀ ਵੇਦਨਾ ਤੋਂ ਉਹ ਕਦੇ ਵੀ ਵਿਚਲਿਤ ਨਹੀਂ ਹੁੰਦਾ। ਉਹ ਲੋਕਾਂ ਦਾ ਦਰਦਮੰਦ ਤੇ ਦਰਦ ਹਰਤਾ ਬਣ ਜਾਂਦਾ ਹੈ। ਉਹ ਆਪਣੇ ਵਾਸਤੇ ਸਤਿਗੁਰੂ ਪਾਸ ਘੱਟ ਪ੍ਰਾਰਥੀ ਹੁੰਦਾ ਹੈ, ਲੋਕਾਂ ਵਾਸਤੇ ਵਧੇਰੇ ਅਰਦਾਸਾਂ ਕਰਦਾ ਹੈ। ਇਹੋ ਜਿਹਾ ਅੰਦਰੋਂ ਭਰਿਆ ਹੋਇਆ ਤੇ ਮਜ਼ਬੂਤ ਗੁਰਸਿੱਖ ਆਪਣੇ ਵਾਸਤੇ ਕਦੇ ਕੁਝ ਨਹੀਂ ਮੰਗਦਾ। ਉਹ ਤਾਂ ਆਪਣੇ ਸਤਿਗੁਰੂ ਦੀ ਬਖਸ਼ਿਸ਼ ਨਾਲ ਲੋਕਾਈ ਦੇ ਦੁੱਖ-ਦਰਦ ਦੂਰ ਕਰਨ ਦੇ ਹੀ ਉਪਰਾਲੇ ਕਰਦਾ ਰਹਿੰਦਾ ਹੈ। ਪਰਉਪਕਾਰ ਤੇ ਨਿਸ਼ਕਾਮ ਸੇਵਾ ਹੀ ਉਹਦਾ ਜੀਵਨ-ਲਕਸ਼ ਬਣ ਜਾਂਦਾ ਹੈ।

ਐਸੇ ਹੀ ਪਰਮ ਸਤਿਕਾਰਤ ਸਾਧੂ ਸਨ ਗਿਆਨੀ ਬਲਵੰਤ ਸਿੰਘ ਜੀ। 'ਗਿਆਨੀ', 'ਵੈਦ', 'ਸੰਤ' ਬਲਵੰਤ ਸਿੰਘ ਕਈਆਂ ਨਾਵਾਂ ਨਾਲ ਸੁਸਜਿਤ ਇਹ ਉੱਚ-ਵਿਅਕਤੀ ਮਨੁੱਖੀ ਜੀਵਨ ਦੀ ਲੰਬੀ ਚਾਦਰ ਓੜਨ ਤੋਂ ਬਾਅਦ ੪੪ ਵਰ੍ਹਿਆਂ ਦੀ ਦੀਰਘ, ਸਾਰਥਕ ਤੇ ਬਹੁਮੁਖੀ ਸਮਾਜ ਸੇਵਾ, ਜੀਵਨ-ਯਾਤਰਾ ਸੰਪੂਰਨ ਕਰਕੇ 8 ਜਨਵਰੀ 2005 ਦਿਨ ਸ਼ਨੀਵਾਰ, ਸ਼ਾਮ 5:30ਵਜੇ ਡੀ.ਐਮ.ਸੀ. ਹਸਪਤਾਲ, ਲੁਧਿਆਣਾ ਵਿਖੇ ਗੁਰਪੁਰੀ ਸਿਧਾਰ ਗਏ। ਦੁਨਿਆਵੀ ਪੱਖੋਂ ਉਨ੍ਹਾਂ ਦੀ ਨੇੜਲੀ ਰਿਸ਼ਤੇਦਾਰੀ ਵਿੱਚੋਂ ਉਨ੍ਹਾਂ ਦੇ ਭਣਵਈਏ ਸੰਤ ਜਗਤ ਸਿੰਘ ਜੀ ਦਰਜੀ ਸ੍ਰੀ ਭੈਣੀ ਸਾਹਿਬ (ਜੋ ਸਤਿਗੁਰੂ ਹਰੀ ਸਿੰਘ ਜੀ ਦੇ ਸਮੇਂ ਤੋਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਫਿਰ ਵਰਤਮਾਨ ਸਤਿਗੁਰੂ ਜੀ ਤੱਕ ਵੀ ਬਸਤਰਾਂ ਆਦਿ ਦੀ ਸਿਲਾਈ ਦੀ ਸੇਵਾ ਕਰਦੇ ਰਹੇ ਹਨ) ਅਤੇ ਭੈਣ ਸੰਤ ਕੌਰ ਦੀ ਬੇ-ਉਲਾਦ ਪੁੱਤਰੀ ਬੀਬੀ ਇੰਦਰ ਕੌਰ ਜੀਵਤ ਹਨ।

ਗਿਆਨੀ ਜੀ ਦੇ ਅਮਲੀ ਜੀਵਨ ਵੱਲ ਝਾਤ ਮਾਰੀਏ ਤਾਂ ਇਕਦਮ ਸਾਫ ਹੋ ਜਾਂਦਾ ਹੈ ਕਿ ਉਹ ਪਰਿਵਾਰਿਕ ਤੇ ਸੰਸਾਰਕ ਬੰਧਨਾਂ ਤੋਂ ਮੁਕਤ, ਬਿਹੰਗਮ ਹੁੰਦੇ ਹੋਏ ਵੀ ਹੁਣ ਵਾਲੀ ਗੌਰਵਮਈ ਤੇ ਸ਼ੋਭਨੀਕ ਉੱਚੀ-ਸੁੱਚੀ ਪਦਵੀ ਤੱਕ ਪਹੁੰਚਣ ਵਿੱਚ ਸਫਲ ਹੋਏ। ਉਨ੍ਹਾਂ ਦੀ ਮਹਾਨਤਾ ਦਾ ਮੁਲੰਕਣ ਸਾਡੇ ਵਰਗੇ ਸਧਾਰਨ ਬੁੱਧੀ ਵਾਲੇ ਬੰਦਿਆਂ ਦੇ ਵੱਸ ਦੀ ਗੱਲ ਨਹੀਂ। 'ਸਾਧ ਕੀ ਮਹਿਮਾ ਬੇਦ ਨ ਜਾਨਹਿ' ਵਾਲਾ ਮਹਾਂ-ਵਾਕ ਉਨਾਂ ਦੇ ਜੀਵਨ ਸੰਕਲਪ 'ਤੇ ਅੱਖਰ-ਅੱਖਰ ਢੁਕਦਾ ਹੈ। ਉਨਾਂ ਦੀ ਕੀਰਤੀ, ਸਧਾਰਨ ਕਿਰਤੀ ਨਾਮਧਾਰੀ ਸਿੱਖਾਂ ਅਤੇ ਆਮ ਖੁਲ੍ਹੇ ਲੋਕਾਂ ਵਿੱਚ ਵਿਆਕਤੀਗਤ ਰੂਪ ਵਿੱਚ ਵਿਚਰ ਕੇ ਹੀ ਕੁਝ ਹੱਦ ਤੱਕ ਆਂਕੀ ਜਾ ਸਕਦੀ ਸੀ ਪਰ ਇਸ ਕਿਤਾਬਚੇ ਦੇ ਛਪਣ ਦੀ ਕਾਹਲੀ ਕਰਕੇ ਇਹ ਸੰਭਵ ਨਹੀਂ ਹੋ ਸਕਿਆ। ਫਿਰ ਵੀ ਆਪਣੇ ਨੇੜਿਓ-ਤੇੜਿਉਂ ਜੋ ਕੁਝ ਵੀ ਮਿਲਿਆ ਹੈ ਉਸਨੂੰ ਹੀ ਪ੍ਰਸਤੁਤ ਕਰਨ ਦਾ ਯਤਨ ਕਰ ਰਹੇ ਹਾਂ।

ਸਤਿਗੁਰੂ ਜੀ ਨੂੰ ਸਦਾ ਅੰਗ-ਸੰਗ ਸਮਝਣ ਵਾਲੀ ਇਸ ਆਤਮਾ ਨੇ ਸਰੀਰ ਧਾਰਨ ਕਰਕੇ ਸ੍ਰੀ ਭੈਣੀ ਸਾਹਿਬ ਦੀ ਧਰਤੀ ਤੇ ਪਿਤਾ ਸੰਤ ਕ੍ਰਿਪਾਲ ਸਿੰਘ ਤੇ ਮਾਤਾ ਸਾਹਿਬ ਕੌਰ ਦੀ ਕੁੱਖੋਂ ਤਕਰੀਬਨ 1916 ਈ: ਵਿੱਚ ਜਨਮ ਲਿਆ।

ਅਜੇ ਇਸ ਬਾਲਕ ਬਲਵੰਤ ਸਿੰਘ ਨੇ ਹੋਸ਼ ਵੀ ਨਹੀ ਸੀ ਸੰਭਾਲੀ ਕਿ ਇਨ੍ਹਾਂ ਦੀ ਮਾਤਾ ਜੀ ਅਕਾਲ ਚਲਾਣਾ ਕਰ ਗਏ। ਦੋ ਵੱਡੇ ਭਰਾ ਸੰਤ ਹਰਦਿੱਤ ਸਿੰਘ ਤੇ ਸੰਤ ਗੁਰਮੁੱਖ ਸਿੰਘ (ਹਿੰਮਤਪੁਰੇ ਵਾਲੇ ਸੰਤ ਕਰਮ ਸਿੰਘ ਜੀ ਦੇ ਡੇਰੇ ਦੇ 'ਮਹੰਤ)' ਰਹੇ ਅਤੇ ਭੈਣ ਸੰਤ ਕੌਰ ਸੀ। ਸੰਤਾਂ ਦੇ ਪਿਤਾ ਜੀ ਵਾਸਤੇ ਪਰਿਵਾਰ ਦੀ ਪਰਵਰਿਸ਼ ਕਰਨੀ ਬਹੁਤ ਮੁਸ਼ਕਲ ਹੋ ਗਈ। ਗਰੀਬੀ ਤੇ ਮੁਸੀਬਤ ਦੀ ਚੱਕੀ ਵਿੱਚ ਪਿਸਣ ਲੱਗੇ। ਬਹੁਤ ਦੁਖਦਾਈ ਸਮਾਂ ਬਣ ਗਿਆ ਤਾਂ ਸੰਤਾਂ ਦੀ ਨਾਨੀ (ਮਾਤਾ ਜੈ ਕੌਰ) ਨੂੰ ਪਤਾ ਲੱਗਾ। ਉਸਨੇ ਇਹ ਜ਼ਿੰਮੇਵਾਰੀ ਆਪਣੇ ਤੇ ਲਈ। ਇਸ ਮਾਤਾ ਜੈ ਕੌਰ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਆਪਣੀ 12-13 ਸਾਲ ਦੀ ਉਮਰ ਵਿੱਚ ਕੀਤੇ ਸਨ ਤੇ ਰਸਨਾ ਕਰਕੇ ਸਤਿਗੁਰੂ ਰਾਮ ਸਿੰਘ ਜੀ ਤੋਂ ਭਜਨ ਲਿਆ ਸੀ। ਬਲਵੰਤ ਸਿੰਘ 7-8 ਸਾਲ ਦੇ ਹੀ ਸਨ ਕਿ ਆਪ ਦੇ ਨਾਨੀ ਜੀ ਮਾਤਾ ਜੈ ਕੌਰ ਵੀ ਚੜ੍ਹਾਈ ਕਰ ਗਏ ਤੇ ਸੰਤ ਜੀ ਇਕ ਵਾਰ ਫਿਰ ਯਤੀਮ ਹੋ ਗਏ। ਫ਼ਿਰ ਸੰਤਾਂ ਨੂੰ ਵੱਡੀ ਭੈਣ ਸੰਤ ਕੌਰ ਨੇ ਆਪਣੀ ਦੇਖ-ਰੇਖ ਵਿਚ ਲੈ ਲਿਆ ਜੋ ਸ੍ਰੀ ਭੈਣੀ ਸਾਹਿਬ ਸੰਤ ਜਗਤ ਸਿੰਘ ਦਰਜ਼ੀ ਦੇ ਘਰੋਂ ਸਨ (ਸੰਤ ਜਗਤ ਸਿੰਘ ਜੀ ਹੁਣ 110 ਸਾਲ ਦੀ ਉਮਰ ਵਿੱਚ ਸ੍ਰੀ ਭੈਣੀ ਸਾਹਿਬ ਨਿਵਾਸ ਕਰਦੇ ਹਨ) ਸਕੂਲ ਵਿੱਚ ਵਿੱਦਿਆ ਪੱਖੋਂ ਆਪ ਬਹੁਤ ਕਮਜ਼ੋਰ ਸਨ। ਸੰਤਾਂ ਨੇ ਆਪ ਦੱਸਿਆ ਸੀ ਕਿ ਉਨ੍ਹਾਂ ਨੂੰ 'ੳ' ਕਹਿਣਾ ਵੀ ਨਹੀਂ ਸੀ ਆਉਂਦਾ। ਮਾਸਟਰ ਜੀ ਨੇ ਨਾਨੀ ਨੂੰ ਕਿਹਾ ਸੀ — 'ਮਾਤਾ ਤੇਰਾ ਦੋਹਤਾ ਬਹੁਤ ਬੇਪ੍ਰਵਾਹ ਤੇ ਮੋਟੀ ਬੁੱਧੀ ਵਾਲਾ ਹੈ, ਉਸਨੂੰ ਤਾਂ ''ੳ'' ਕਹਿਣਾ ਵੀ ਅਜੇ ਤੱਕ ਨਹੀਂ ਆਉਂਦਾ'। ਇਹ ਸੁਣ ਕੇ ਨਾਨੀ ਨੇ ਬਾਲਕ ਬਲਵੰਤ ਸਿੰਘ ਨੂੰ ਕਿਹਾ, ''ਵਿੱਦਿਆ ਧਿਆਨ ਨਾਲ ਪੜ੍ਹ।'' ਕਹਿੰਦੇ — ''ਨਾਨੀ ਮੈਨੂੰ ਨਹੀਂ ਆਉਂਦੀ ਪੜ੍ਹਾਈ, ਮੈਂ ਸਕੂਲ ਨਹੀਂ ਜਾਣਾ।'' ਮਾਤਾ ਜੀ ਨੇ ਅੰਤਰ ਧਿਆਨ ਹੋ ਕੇ ਅਰਦਾਸ ਕੀਤੀ ਤੇ ਕਿਹਾ, ''ਬੇਟਾ ਤੂੰ ਮੇਰੀ ਸੇਵਾ ਕਰ, ਤੈਨੂੰ ਸੱਤ ਵਿਦਿਆ ਆ ਜਾਣਗੀਆਂ।'' ਨਾਨੀ ਜੈ ਕੌਰ ਬਿਰਧ ਸਨ। ਉਹਨਾਂ ਨੇ ਰਾਮਸਰ ਦੇ ਕੰਢੇ ਤੇ ਬੈਠ ਜਾਣਾ ਤੇ ਕਹਿਣਾ ਬੇਟਾ ਮੇਰਾ ਇਸ਼ਨਾਨ ਕਰਵਾ। ਸੰਤਾਂ ਨੇ ਜਲ ਦੇ ਗੜਵੇ ਲਿਆ ਕੇ ਮਾਤਾ ਜੀ ਦਾ ਇਸ਼ਨਾਨ ਕਰਵਾਉਣਾ। ਥੋੜੇ ਸਮੇਂ ਬਾਅਦ ਹੀ ਮਾਤਾ ਜੀ ਨੇ ਸੇਵਾ ਤੋਂ ਖੁਸ਼ ਹੋ ਕੇ ਬਾਲਕ ਬਲਵੰਤ ਸਿੰਘ ਨੂੰ ਵਰ ਦਿੱਤਾ — ''ਸਤਿਗੁਰੂ ਜੀ ਦੇ ਘਰੋਂ ਤੈਨੂੰ ਸਤ ਵਿੱਦਿਆ ਬਖਸ਼ੀਆਂ।'' ਕ੍ਰਿਪਾ ਹੋ ਗਈ। ਸੰਤਾਂ ਦਾ ਸੁਸਤ ਸੁਭਾਅ ਬਦਲ ਗਿਆ। ਕੁਝ ਹੀ ਦਿਨਾਂ ਵਿੱਚ ਜਬਾਨ ਤੇ ਸੁਰਸ੍ਵਤੀ ਵਾਸ ਕਰ ਗਈ। ਆਪ ਜੀ ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਹਿਪਾਠੀ ਹੋਣ ਦਾ ਮਾਣ ਤੇ ਬਚਪਨ ਵਿੱਚ ਇਕੱਠਿਆਂ ਖੇਡਣ ਦਾ ਸੁਭਾਗਾ ਸਮਾਂ ਪ੍ਰਾਪਤ ਹੋਇਆ। ਸੰਤਾਂ ਦੇ ਦੱਸਣ ਅਨੁਸਾਰ 'ਬੇਅੰਤ ਜੀ' ਦੌੜਾਂ ਵਿੱਚ ਸਭ ਤੋਂ ਅੱਗੇ ਸਨ। ਗਿਆਨੀ ਜੀ ਦਾ ਸਰੀਰ ਭਾਰਾ ਸੀ। ਕੁਸ਼ਤੀ ਵਿੱਚ ਏਹਨਾਂ ਨੇ ਨਾਲ ਦੇ ਸਾਥੀਆਂ ਨੇ ਜਿੱਤ ਜਾਣਾ। ਆਪ ਜੀ ਦੇ ਕੁਝ ਕੁ ਸਹਿਪਾਠੀ ਸਨ — ਪ੍ਰੀਤਮ ਸਿੰਘ ਕਵੀ, ਪ੍ਰੀਤਮ ਸਿੰਘ ਪੰਛੀ, ਬਲੀ ਸਿੰਘ ਰਾਣੀਆਂ, ਕੰਬੋ ਸਿੰਘ, ਦਰਸ਼ਨ ਸਿੰਘ ਆਦਿ।

ਸਤਿਗੁਰੂ ਜੀ ਦਾ ਮੁੱਖ ਸ਼ੌਕ ਨਹਿਰ ਵਿੱਚ ਤਰਨਾ ਸੀ। ਇਸ ਕਰਕੇ ਸਾਰੇ ਸਾਥੀਆਂ ਨੂੰ ਨਹਿਰ ਵਾਲੇ ਡੇਰੇ ਤੇ ਲਿਜਾ ਕੇ ਸਾਰਾ ਸਾਰਾ ਦਿਨ ਤੈਰਨਾ। ਉਹ ਬਚਪਨ ਦੀਆਂ ਮਿੱਠੀਆਂ ਯਾਦਾਂ ਅਜੇ ਤੱਕ ਸ੍ਰੀ ਸਤਿਗੁਰੂ ਜੀ ਅਤੇ ਸੰਤਾਂ ਦੇ ਦਿਲ ਵਿੱਚ ਸਮਾਈਆਂ ਹੋਈਆਂ ਹਨ। ਇਕ ਦਿਨ ਰਾਮ ਸਰ ਦੇ ਕੰਢੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਬੈਠੇ ਸਨ। ਇਕ ਵਿਦਵਾਨ ਆਇਆ ਤਾਂ ਉਸ ਨੇ ਸਤਿਗੁਰੂ ਜੀ ਨਾਲ ਬੜੇ ਵਿਦਵਤਾ ਭਰੇ ਬਚਨ ਕਰਦਿਆਂ 'ਭਗਉਤੀ' ਸ਼ਬਦ ਦੇ 21 ਅਰਥ ਸੁਣਾਏ। ਸਤਿਗੁਰੂ ਜੀ ਨੇ ਉੱਚੀ ਅਵਾਜ ਦੇ ਬਚਨ ਕੀਤਾ — ''ਕੋਈ ਸਿੱਖ ਹੈ ਜਿਹੜਾ ਹੋਰ ਅਰਥ ਦੱਸ ਸਕੇ ?'' ਤਾਂ ਬਲਵੰਤ ਸਿੰਘ ਨੇ ਬਾਂਹ ਖੜੀ ਕੀਤੀ। ਹੁਕਮ ਹੋ ਗਿਆ ਤਾਂ ਸੰਤਾਂ ਸਤਿਗੁਰੂ ਜੀ ਦੀ ਕ੍ਰਿਪਾ ਨਾਲ 22ਵਾਂ ਅਰਥ ਦੱਸ ਦਿੱਤਾ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਖੁਸ਼ ਹੋ ਕੇ ਕਿਹਾ, ''ਵਾਹ ਗਿਆਨੀ! ਵਾਹ ਗਿਆਨੀ !'' ਆਪ ਜੀ ਨੇ ਸ੍ਰੀ ਭੈਣੀ ਸਾਹਿਬ ਡੇਰੇ ਦੇ ਕੰਮਾਂ ਦੀ ਜ਼ਿੰਮੇਵਾਰੀ ਨਿਭਾਉਂਦਿਆਂ ਰਾਤ ਲਾਗਲੇ ਪਿੰਡ ਪੰਜੇਟੇ ਜਾ ਕੇ ਇਕ ਬ੍ਰਾਹਮਣ ਤੋਂ ਸੰਸਕ੍ਰਿਤ ਤੇ ਹੋਰ ਬਹੁਤ ਸਾਰੀ ਵਿਦਿਆ ਪ੍ਰਾਪਤ ਕੀਤੀ। ਕੋਈ ਮਦਦ ਦੇਣ ਵਾਲਾ ਨਹੀਂ ਸੀ। ਕਿਸੇ ਦੀਆਂ ਕਿਤਾਬਾਂ ਲੈ ਕੇ ਰਾਤ ਦੋਰਾਹੇ ਸਟੇਸ਼ਨ ਦੀ ਰੋਸ਼ਨੀ ਹੇਠ ਬੈਠਕੇ ਪੜ੍ਹਨਾ। ਸਵੇਰੇ ਆ ਕੇ ਕਿਤਾਬਾਂ ਵਾਪਸ ਕਰ ਦੇਣੀਆਂ। ਉਹਨਾਂ ਨੇ 'ਗਿਆਨੀ' ਦੀ ਪ੍ਰੀਖਿਆ ਪਾਸ ਕੀਤੀ। 'ਪ੍ਰਭਾਕਰ' ਵੀ ਪਾਸ ਕੀਤੀ, ਜੋਤਿਸ਼ ਵਿੱਦਿਆ ਵੀ ਪ੍ਰਾਪਤ ਕੀਤੀ।

ਇਕ ਦਿਨ, ਸੰਤਾਂ ਦੇ ਦੱਸਣ ਅਨੁਸਾਰ, ਰਮਾਇਣ ਦੀ ਕਥਾ ਹੋ ਰਹੀ ਸੀ। ਪ੍ਰਸੰਗ ਚਲ ਰਿਹਾ ਸੀ ਕੈਕੇਈ ਦੇ ਵਰ ਮੰਗਣ, ਰਾਮ ਜੀ ਦੇ ਬਨਵਾਸ ਜਾਣ ਤੇ ਦਸ਼ਰਥ ਦੇ ਮਹੱਲ ਤੋਂ ਡਿੱਗ ਕੇ ਮਰਨ ਦਾ। ਸੰਤਾਂ ਨੇ ਅਗਲਾ ਸਲੋਕ ਉਚਾਰਣ ਨਾ ਕੀਤਾ। ਸਤਿਗੁਰੂ ਜੀ ਨੇ ਕਿਹਾ, ''ਕਿਉਂ, ਕੀ ਗੱਲ ਹੈ, ਪੜ੍ਹਦਾ ਕਿਉਂ ਨਹੀਂ ਅਗਲੀ ਤੁਕ ?'' ਸੰਤਾਂ ਕਿਹਾ, ''ਗ਼ਰੀਬ ਨਿਵਾਜ ਜੀ। ਦਸ਼ਰਥ ਨੇ ਆਪਣੀ ਜਾਨ ਕਿਉਂ ਗਵਾਈ ? ਉਹ ਰਾਜਾ ਸੀ। ਉਸ ਆਪਣੀ ਪਤਨੀ ਨੂੰ ਕਿਉਂ ਨਾ ਡਾਂਟਿਆ ? ਕਹਿ ਦਿੰਦਾ ਕਿ ਮੈਂ ਨਹੀਂ ਰਾਮ ਚੰਦਰ ਜੀ ਨੂੰ ਬਨਵਾਸ ਭੇਜਣਾ, ਤੂੰ ਬੇਸ਼ੱਕ ਚਲੀ ਜਾਹ।'' ਤਾਂ ਸਤਿਗੁਰੂ ਜੀ ਨੇ ਉਤਰ ਦਿੱਤਾ, ''ਬੱਚੂ ! ਤੂੰ ਅਜੇ ਜ਼ਨਾਨੀ ਦੇ ਵੱਸ ਨਹੀਂ ਪਿਆ, ਨਹੀਂ ਕਿਹਾ ਜਾਂਦਾ ਹੁੰਦਾ, ਆਦਮੀ ਨੂੰ ਬੇਵੱਸ ਕਰ ਦਿੰਦੀਆਂ ਹਨ। ਤਾਂ ਸੰਤਾਂ ਨੇ ਹੱਥ ਜੋੜ ਕੇ ਗਲ ਪੱਲਾ ਪਾ ਕੇ ਕਿਹਾ, ''ਮੇਰੇ ਤੇ ਕ੍ਰਿਪਾ ਕਰੋ, ਮੈਂ ਜ਼ਨਾਨੀ ਦੇ ਵੱਸ ਨਾ ਪਵਾਂ।'' ਗ਼ਰੀਬ ਨਿਵਾਜ ਜੀ ਕਹਿਣ ਲੱਗੇ, ''ਠੀਕ ਹੈ, ਠੀਕ ਹੈ।'' ਇਸ ਤਰ੍ਹਾਂ ਸੰਤਾਂ ਨੇ ਜਤੀ ਰਹਿਣ ਦਾ ਪ੍ਰਣ ਕੀਤਾ ਤੇ ਉਸ ਦੀ ਰਖਿਆ ਦਾ ਜ਼ੁੰਮਾ ਸਤਿਗੁਰੂ ਜੀ ਤੇ ਛੱਡ ਦਿੱਤਾ।

''ਪਰ ਧਨ ਪਰ ਦਾਰਾ ਪਰ ਹਰੀ।।
ਤਾ ਕੈ ਨਿਕਟ ਵਸੈ ਨਰ ਹਰੀ।''

ਸੰਤਾਂ ਦਾ ਬਚਨ ਸੀ — ਸਤਿਗੁਰੂ ਜੀ ਦੀ ਕ੍ਰਿਪਾ ਸਦਕਾ, ਦਾਸ ਪਰਾਏ ਧਨ,

ਪਰਾਈ ਇਸਤਰੀ ਤੇ ਪਰਾਈ ਨਿੰਦਾ ਤੋਂ ਸਾਰੀ ਉਮਰ ਬਚਿਆ ਰਿਹਾ। ਡੇਰੇ ਵਿੱਚ ਰਹਿੰਦਿਆਂ ਉਹਨਾਂ ਸਾਰੀ ਉਮਰ ਕਿਸੇ ਸਿੱਖ ਦੀ ਸ਼ਿਕਾਇਤ ਨਹੀਂ ਸੀ ਕੀਤੀ। ਜੇ ਸਤਿਗੁਰੂ ਜੀ ਕੋਈ ਬਚਨ ਪੁੱਛਦੇ ਵੀ ਤਾਂ ਆਪ ਬੱਸ ਏਨਾਂ ਹੀ ਕਹਿੰਦੇ - –''ਆਪ ਜੀ ਅੰਤਰ ਜਾਮੀ ਹੋ, ਸਭ ਜਾਣਦੇ ਹੋ।''

ਇਕ ਵਾਰ ਸੰਤਾਂ ਦੇ ਮਨ ਵਿੱਚ ਕਠਨ ਤਪ ਦਾ ਵਿਚਾਰ ਬਣਿਆ। ਆਪ ਰਾਮਸਰ ਦੇ ਵਿੱਚ ਹੀ ਇਕ ਗੁਫਾ ਬਣਾ ਕੇ ਬੈਠ ਗਏ। ਕੋਲ ਜੌਂ ਕੁੱਟ, ਪਾਣੀ ਵਿੱਚ ਕਾੜ੍ਹ, ਜਲ ਰੱਖ ਲਿਆ। ਸਿਮਰਨ ਕਰਨ ਲੱਗ ਪਏ। ਜਦੋ ਨਾਲ ਦੇ ਸਾਥੀਆਂ ਨੇ ਭਾਲ ਸ਼ੁਰੂ ਕੀਤੀ, ਪਤਾ ਨਾ ਲੱਗਾ। ਸਤਿਗੁਰੂ ਜੀ ਅੱਗੇ ਅਰਜ਼ ਕੀਤੀ ਗਈ ਕਿ ਗਿਆਨੀ ਜੀ ਦਾ ਕੁਝ ਪਤਾ ਨਹੀਂ ਕਿਧਰ ਚਲੇ ਗਏ ਨੇ। ਸਾਰੇ ਡੇਰੇ ਵਿੱਚ ਭਾਲ ਹੋਈ। ਕੁਝ ਦਿਨ ਬਾਅਦ ਗ੍ਰਿਬ ਨਿਵਾਜ ਜੀ ਨੇ ਰਾਮਸਰ, ਜਿਸ ਗੁਫਾ ਵਿੱਚ ਸੰਤ ਸਮਾਧੀ ਲਾ ਬੈਠੇ ਸਨ, ਨੂੰ ਆਪ ਜਾ ਕੇ ਕਿਹਾ ''ਤੂੰ ਕਿਸ ਵਾਸਤੇ ਇਥੇ ਬੈਠਾ ਹੈ ?'' ਸੰਤਾਂ ਨੇ ਉੱਤਰ ਦਿੱਤਾ, ''ਗ੍ਰਿਬ ਨਿਵਾਜ਼ ਜੀ ! ਦਿਲ ਕਰਦਾ ਸੀ ਕੁਝ ਤਪ ਕਰਾਂ।'' ਸਤਿਗੁਰੂ ਜੀ ਕਿਹਾ, ''ਕਿਸ ਵਾਸਤੇ ਤਪ ਕਰਦਾ ਹੈਂ'' ? ਜਿਸਨੂੰ ਖੁਸ਼ ਕਰਨਾ ਚਾਹੁੰਦਾ ਹੈਂ, ਮੈ ਤੇਰੇ ਸਾਹਮਣੇ ਖੜਾ ਹਾਂ। ਤੇਰੇ ਦਿਲ ਦੀ ਜਾਣ ਕੇ ਆਪ ਆ ਦਰਸ਼ਨ ਦਿੱਤੇ ਹਨ। ਮੈਂ ਤੇਰੇ ਤੇ ਖੁਸ਼ ਹਾਂ। ਉਠ ਚੱਲ ਆਪਣੇ ਡੇਰੇ।'' ਇਸ ਤਰਾਂ ਸਤਿਗੁਰੂ ਜੀ ਦੇ ਘਰ ਇਨ੍ਹਾਂ ਦੀ ਬੰਦਗੀ ਪ੍ਰਵਾਨ ਹੋ ਗਈ। ਸਤਿਗੁਰੂ ਜੀ ਨਾਲ ਬਚਨ ਬਿਲਾਸ ਕਰਦਿਆਂ ਜਦੋਂ ਬਾਣੀ ਦੇ ਬੜੇ ਗੁਹਜ ਭਰੇ ਬਚਨ ਕਰਨੇ ਤਾਂ ਸੰਤ ਹਾਕਮ ਸਿੰਘ ਕਾਲੋਕਿਆਂ ਵਾਲਿਆਂ ਬੜੇ ਖੁਸ਼ ਹੋਣਾ ਤੇ ਸਤਿਗੁਰੂ ਜੀ ਅੱਗੇ ਇਹਨਾਂ ਦੀ ਸਿਫਤ ਕਰਨੀ ਕਿ ਆਪ ਦੀ ਬਖਸ਼ਿਸ਼ ਨਾਲ ਇਹ ਮੁੰਡਾ ਬਹੁਤ ਵਧੀਆਂ ਅਰਥ-ਬੋਧ ਕਰਦਾ ਹੈ ਤਾਂ ਸਤਿਗੁਰੂ ਜੀ ਕਿਹਾ, ''ਸੰਤ ਜੀ, ਕਰੇ ਕਿਉਂ ਨਾ, ਇਹ ਕਬੀਰ ਕਿਆਂ ਦੀ ਅੰਸ਼ ਹੈ।'' ਸੰਗਤ ਵਿੱਚ ਬੜਾ ਮਾਣ ਸਤਿਕਾਰ ਵਧਿਆ। ਸੰਤਾਂ ਦੀ ਭੈਣ ਸੰਤ ਕੌਰ ਨੇ ਜਾਣਿਆਂ-ਸੰਤ ਹੁਣ ਆਪਣੇ ਪੈਰਾਂ ਤੇ ਖੜੇ ਹੋ ਗਏ ਹਨ, ਆਨੰਦ ਕਰਵਾ ਲੈਣ। ਸਤਿਗੁਰੂ ਜੀ ਅੱਗੇ ਅਰਜ ਕੀਤੀ। ਸਤਿਗੁਰੂ ਜੀ ਨੇ ਗਿਆਨੀ ਜੀ ਨੂੰ ਆਨੰਦ ਦੀ ਪੇਸ਼ਕਸ਼ ਕੀਤੀ ਪਰ ਸੰਤਾਂ ਨੇ ਕਿਹਾ, ''ਗ੍ਰਿਬ ਨਿਵਾਜ, ਮੈਨੂੰ ਇਸ ਜੰਜਾਲ ਵਿੱਚ ਨਾ ਪਾਉ।''

ਇਕ ਦਿਨ ਸੰਤ ਆਪਣੇ ਮਨ ਦੀ ਮੌਜ ਵਿੱਚ ਤੇ ਮਸਤੀ ਦੀ ਹਾਲਤ ਵਿੱਚ ਅਕਾਲ ਬੁੰਗੇ ਅਰਦਾਸ ਕਰਕੇ ਸ੍ਰੀ ਭੈਣੀ ਸਾਹਿਬ ਤੋਂ 1942 ਈ: ਨੂੰ ਵਿਦਾ ਹੋ ਲੋਕ-ਭਲਾਈ ਕਰਨ ਦੇ ਵਿਚਾਰ ਤੇ ਸਤਿਗੁਰੂ ਰਾਮ ਸਿੰਘ ਜੀ ਦੇ ਮਿਸ਼ਨ ਦਾ ਪ੍ਰਚਾਰ ਕਰਨ ਲਈ ਨਿਕਲ ਤੁਰੇ। ਕਿਉਂ ਕਿ ਡੇਰੇ ਵਿੱਚ ਸਮੇਂ-ਸਮੇਂ ਲੀਡਰਸ਼ਿਪ ਤਬਦੀਲ ਹੁੰਦੀ ਰਹਿੰਦੀ ਸੀ। ਕੁਝ ਪ੍ਰਬੰਧਕਾਂ ਦਾ ਸੁਭਾਅ ਸੰਤਾਂ ਨੂੰ ਰਾਸ ਨਾ ਆਇਆ ਤੇ ਅਰਦਾਸ ਕੀਤੀ, ''ਸਤਿਗੁਰੂ ਰਾਮ ਸਿੰਘ ਜੀ ਸਦਾ ਮੇਰੇ ਅੰਗ ਸੰਗ ਰਹਿਣਾ, ਕਿਸੇ ਅੱਗੇ ਹੱਥ ਨਾ ਅੱਡਣੇ ਪੈਣ।''

ਸਤਿਗੁਰੂ ਜੀ ਦੀ ਰਜ਼ਾਅ ਅਨੁਸਾਰ ਸੰਤਾਂ ਨੇ ਤਰਨ ਤਾਰਨ ਇਲਾਕੇ

ਦੇ ਮਾਨੋਚਾਹਲ ਪਿੰਡ ਦੇ ਇਕ ਹਕੀਮ ਤੋਂ ਹਿਕਮਤ ਸਿੱਖੀ। ਆਯੁਰਵੈਦ ਦਾ ਇਮਤਿਹਾਨ ਦਿੱਤਾ। ਸੰਤ ਜੀ ਨੇ ਪ੍ਰੀਖਿਆ ਵਿੱਚ ਪੰਜਾਬ ਤੋਂ ਦੂਜਾ ਸਥਾਨ ਹਾਸਲ ਕੀਤਾ। ਇਸ ਤਰ੍ਹਾਂ ਸੰਤਾਂ ਨੇ ਵਿਰੱਕਤ ਸਾਧੂਆ ਦਾ ਭੇਸ ਧਾਰ ਕੇ ਦੇਸ਼ ਦਾ ਰਟਨ ਕੀਤਾ। ਸੰਤਾਂ ਨੇ ਪੂਰਬ ਤੇ ਦੱਖਣ ਦੇਸ ਦੀ ਬਹੁਤ ਸੈਰ ਕੀਤੀ ਤੇ ਇਸ ਗੱਲ ਤੇ ਧਿਆਨ ਦਿੱਤਾ ਕਿ ਨਾ ਤਾਂ ਮੰਗ ਕੇ ਰੋਟੀ ਖਾਣੀ ਹੈ ਤੇ ਨਾ ਹੀ ਬਿਨਾ ਟਿਕਟ ਸਫ਼ਰ ਕਰਨਾ ਹੈ।

ਇਕ ਵਾਰੀ, ਸੰਤ ਰੇਲ ਤੇ ਬੈਠ ਗਏ, ਜਿਥੇ ਰੇਲ ਰੁਕੀ ਉਤਰ ਗਏ। ਅੱਗੇ ਇਕ ਮੁਸਲਮਾਨ ਟਾਂਗੇ ਵਾਲਾ ਮਿਲਿਆ ਜਿਸ ਕਿਹਾ —"ਸਰਦਾਰ ਜੀ, ਬੈਠੋ, ਕਹਾਂ ਚਲੋਗੇ ?" ਸੰਤਾਂ ਉੱਤਰ ਦਿੱਤਾ — "ਜਹਾਂ ਲੈ ਜਾਉਗੇ। ਉਹ ਆਪਣੇ ਪਿੰਡ ਲੈ ਗਿਆ। ਉਸ ਪੁਛਿਆ, "ਕਿਹੜੇ ਘਰ ਜਾਣਾ ਹੈ ?" ਉਤਰ ਦਿੱਤਾ, "ਭਾਵੇਂ ਤੂੰ ਹੀ ਲੈ ਚੱਲ।" ਉਹ ਬੜਾ ਹੈਰਾਨ ਹੋਇਆ ਕਿ ਇਹ ਸਰਦਾਰ ਕਿਸ ਤਰ੍ਹਾਂ ਦੀਆਂ ਗੱਲਾਂ ਕਰਦਾ ਹੈ। ਉਹਦੇ ਘਰ ਇਕ ਤਰਖਾਣ ਸਿੱਖ ਆ ਗਿਆ ਤੇ ਸੰਤਾਂ ਨੂੰ ਆਪਣੇ ਘਰ ਲੈ ਗਿਆ, ਪਰਸਾਦ-ਪਾਣੀ ਛਕਾਇਆ।

ਅਗਲੇ ਦਿਨ ਮੁਸਲਮਾਨ ਟਾਂਗੇ ਵਾਲਾ ਜੋ ਸੰਤਾਂ ਦੇ ਅਜੀਬ ਬਚਨਾਂ ਤੋਂ ਪ੍ਰਭਾਵਿਤ ਸੀ ਇਕ ਮਰੀਜ ਨੂੰ ਨਾਲ ਲੈ ਕੇ ਆ ਗਿਆ ਜਿਸ ਨੂੰ ਲੱਤ ਵਿੱਚ ਦਰਦ ਸੀ। ਉਸਨੇ ਅਰਜ਼ ਕੀਤੀ। ਸੰਤਾਂ ਨੇ ਤਿੰਨ ਕਾਗਜ ਦੇ ਟੁਕੜੇ ਲੈ ਕੇ ਉਰਦੂ ਵਿੱਚ 'ਧੰਨ ਸਤਿਗੁਰੂ ਰਾਮ ਸਿੰਘ ਜੀ' ਲਿਖ ਦਿੱਤਾ ਤੇ ਕਿਹਾ, "ਇਕ ਕੋਲ ਰੱਖ, ਇਕ ਪਾਣੀ ਵਿਚ ਘੋਲ ਕੇ ਇਸ਼ਨਾਨ ਕਰ ਤੇ ਇਕ ਘੋਲ ਕੇ ਪੀ ਲੈ।" ਉਹਨੇ ਇਸੇ ਤਰ੍ਹਾਂ ਹੀ ਕੀਤਾ ਤੇ ਉਹ ਠੀਕ ਹੋ ਗਿਆ। ਉਹਨਾਂ ਪੁਛਿਆ, "ਕੀ ਲਿਖਿਆ ਹੈ ? ਇਹ ਕਿਸ ਦਾ ਨਾਮ ਹੈ ?" ਸੰਤਾਂ ਨੇ ਕਿਹਾ, "ਇਹ ਵਕਤ ਦੇ ਮਾਲਕ ਦਾ ਨਾਮ ਹੈ।"

ਸੰਤ ਮਾਨ ਸਿੰਘ ਦਸੂਹਾ ਨਿਵਾਸੀ ਨੇ ਦਸਿਆ ਕਿ ਤਕਰੀਬਨ ਇਕ ਵਰ੍ਹਾ ਉਹ ਉਜੈਨ ਮਥੁਰਾ ਤੇ ਬਿੰਦਰਾਬਨ ਰਹੇ। ਇਥੇ ਨਿਵਾਸ ਸਮੇ ਦੀ ਇਕ ਵਾਰਤਾ ਸ੍ਰ. ਰਘੁਬੀਰ ਸਿੰਘ ਬਾਜਵਾ (ਪਿੰਡ ਕਰਵਾਲੀਆਂ ਡਾਕ ਧਰਮਕੋਟ, ਤਹਿਸੀਲ ਬਟਾਲਾ) ਵਲੋ ਪ੍ਰਾਪਤ ਹੋਈ ਹੈ। ਸੰਤ ਬਲਵੰਤ ਸਿੰਘ ਜੀ ਨੇ ਆਪ ਉਨ੍ਹਾਂ ਨੂੰ ਦੱਸਿਆ ਕਿ ਅਸੀ ਆਪ ਬਿੰਦਰਾਬਨ ਵਿਖੇ 'ਉੜੀਆ ਬਾਬਾ' ਜੀ ਦਾ ਸਤਿਸੰਤ ਸੁਣਨ ਜਾਇਆ ਕਰਦੇ ਸਾਂ। ਉੜੀਆ-ਬਾਬਾ ਜੀ ਆਪਣੇ ਸੇਵਕਾਂ ਨੂੰ ਆਦੇਸ਼ ਦਿਆ ਕਰਦੇ ਇਨ੍ਹਾਂ ਸੰਤਾਂ ਨੂੰ ਆਸਣ ਵਿਛਾ ਕੇ ਬਿਠਾਇਆ ਕਰੋ। ਹੁਕਮ ਅਨੁਸਾਰ ਉਹ ਇਵੇ ਹੀ ਕਰਦੇ ਰਹੇ। ਕੁਝ ਦਿਨ ਬਾਅਦ ਸੇਵਕਾਂ ਨੇ ਉੜੀਆਂ ਬਾਬਾ ਜੀ ਨੂੰ ਬੇਨਤੀ ਕੀਤੀ ਕਿ ਮਹਾਰਾਜ ਇਹ ਸਿੱਖ ਸੰਤ ਹੈ, ਕਛਹਿਰਾ ਪਹਿਨਦਾ ਹੈ, ਆਪ ਰੋਜ਼ਾਨਾ ਇਨ੍ਹਾਂ ਨੂੰ ਆਪਣੇ ਬਰਾਬਰ ਆਸਣ ਤੇ ਬਿਠਾਉਦੇ ਹੋ। ਐਸਾ ਕਿਉ ? ਸਾਡੀ ਸਮਝ ਵਿਚ ਨਹੀ ਆਉਂਦਾ। ਬਾਬਾ ਜੀ ਨੇ ਮੁਸਕਰਾ ਕੇ ਬਚਨ ਕੀਤਾ ਆਪਨੂੰ ਇਨ੍ਹਾਂ ਸੰਤਾਂ ਦੀ ਉੱਚੀ ਅਵਸਥਾ ਦੀ ਜਾਣਕਾਰੀ ਨਹੀ। ਇਨ੍ਹਾਂ ਦੀ ਆਤਮਕ ਅਵਸਥਾ ਸਾਡੇ ਨਾਲੋ ਇਕ ਪੌੜੀ ਉੱਚੀ ਹੈ। ਇਕ ਹੋਰ

ਪੱਖੋਂ ਵੀ ਇਹ ਸਾਡੇ ਨਾਲੋਂ ਉਚੇ ਹਨ। ਅਸੀ ਆਪਣੀ ਜ਼ਿੰਦਗੀ ਵਿਚ ਇਕ ਵਾਰ ਔਰਤ ਦਾ ਸੰਗ ਕੀਤਾ ਹੈ ਪਰ ਸੰਤਾਂ ਨੇ ਬਚਪਨ ਤੋ ਹੀ ਐਸਾ ਨਹੀਂ ਕੀਤਾ। ਇਕ ਹੋਰ ਗੱਲੋਂ ਵੀ ਇਹ ਸਾਡੇ ਤੋ ਉਪਰ ਹਨ ਇਨ੍ਹਾਂ ਦੇ ਅੰਦਰ ਕੱਟੜਤਾ ਦੀ ਕੋਈ ਦੀਵਾਰ ਨਹੀ ਹੈ ਜਿਵੇਂ ਸਾਡੇ ਅੰਦਰ ਹੈ। ਬਾਬਾ ਜੀ ਦੇ ਸੰਤ ਬਲਵੰਤ ਸਿੰਘ ਜੀ ਦੇ ਸੇਵਕਾਂ ਵਲੋ ਦਿੱਤੀ ਪੂਜਾ-ਅਰਚਨਾ ਵਿੱਚ ਮਾਇਆ ਸਵੀਕਾਰ ਨਹੀਂ ਕਰਦੇ ਸਨ ਸਗੋਂ ਫਲ ਆਦਿ ਹੀ ਲਿਆ ਕਰਦੇ ਸਨ।

ਗਿਆਨੀ ਜੀ ਨੇ ਇਹ ਵੀ ਦੱਸਿਆ ਕਿ ਉਸ ਸਮੇ ਬਿੰਦਰਾਬਨ ਵਿੱਚ ਕੋਈ ਗੁਰਦੁਆਰਾ ਨਹੀ ਸੀ। ਬਿੰਦਰਾਬਨ ਵਿਚ ਬਣੀ ਸਿੱਖਾਂ ਦੀ ਕਮੇਟੀ ਦਾ ਪ੍ਰਧਾਨ ਸਾਡੇ ਸੰਪਰਕ ਵਿੱਚ ਸੀ। ਉਨ੍ਹਾਂ ਸਾਨੂੰ ਗੁਰਦੁਆਰਾ ਬਨਾਣ ਵਾਸਤੇ ਬਿੰਦਰਾਬਨ ਰੇਲਵੇ ਸਟੇਸ਼ਨ ਦੇ ਨੇੜੇ ਇਕ ਉੱਚੀ ਜਗ੍ਹਾ ਲੈ ਦਿੱਤੀ। ਅਸੀ ਇਕ ਕਮਰਾ ਤਿਆਰ ਕਰਵਾ ਉਸ ਵਿੱਚ ਆਦਿ ਸ੍ਰੀ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰਵਾ ਦਿੱਤਾ। ਬਾਜਵਾ ਜੀ ਨੇ ਦੱਸਿਆ ਕਿ ਇਸ ਗੁਰਦੁਆਰੇ ਦੇ ਉਨ੍ਹਾਂ ਆਪ ਜਾ ਕੇ ਦਰਸ਼ਨ ਕੀਤੇ ਸਨ।

ਸੰਤ ਉਜੈਨ ਵੱਲ ਗਏ। ਉਥੇ ਨਿਰਮਲੇ ਸੰਤਾਂ ਦਾ ਡੇਰਾ ਸੀ। ਸੰਤਾਂ ਨੇ ਕੁਝ ਦਿਨ ਰਹਿ ਕੇ ਸ੍ਰੀ ਮਦ ਭਾਗਵਤ ਦੀ ਕਥਾ ਕੀਤੀ। ਡੇਰੇ ਦੇ ਮਹੰਤ ਨੇ ਸੰਤਾਂ ਦੀ ਵਿਦਵਤਾ ਤੋਂ ਪ੍ਰਭਾਵਿਤ ਹੋ ਕੇ ਡੇਰੇ ਦੀ ਮਹੰਤੀ ਲਿਖ ਦਿਤੀ, ਕਾਗਜ ਤਿਆਰ ਕਰਵਾ ਲਏ। ਸਾਰਿਆਂ ਨੂੰ ਪਤਾ ਲੱਗਾ। ਸਾਰੇ 'ਸ੍ਰੀ ਮਹੰਤ ਜੀ' ਕਹਿ ਨਮਸਕਾਰ ਕਰਨ ਲੱਗੇ। ਸੰਤਾਂ ਨੇ ਹੈਰਾਨ ਹੋ ਕੇ ਪੁਛਿਆ, ''ਕੀ ਗੱਲ ਹੈ ?'' ਉਹਨਾਂ ਨੇ ਦੱਸਿਆ, ''ਆਪ ਜੀ ਨੂੰ ਇਸ ਡੇਰੇ ਦੀ ਮਹੰਤੀ ਮਿਲ ਗਈ ਹੈ। ਦੋ ਤਿੰਨ ਸੌ ਏਕੜ ਜਮੀਨ, ਬਾਗ, ਜਾਇਦਾਦ ਸਭ ਤੇ ਆਪ ਦਾ ਅਧਿਕਾਰ ਹੈ।'' ਸੰਤਾਂ ਨੇ ਕਿਹਾ, ''ਇਹ ਨਹੀਂ ਹੋ ਸਕਦਾ, ਇਹ ਤਾਂ ਚੇਲੇ ਨੂੰ ਦਿੱਤੀ ਜਾਂਦੀ ਹੈ।'' ਮਹੰਤ ਜੀ ਕਹਿਣ ਲੱਗੇ, ''ਆਪ ਜੀ ਦੀ ਵਿਦਵਤਾ ਤੇ ਗੁਣਾਂ ਕਰਕੇ ਮੈਂ ਆਪ ਨੂੰ ਡੇਰਾ ਅਰਪਣ ਕਰ ਰਿਹਾ ਹਾਂ। ਮੇਰਾ ਕੋਈ ਸ਼ਿਸ਼ ਏਨਾ ਲਾਇਕ ਨਹੀਂ।'' ਸੰਤਾਂ ਨੇ ਕਿਹਾ, ''ਮੈਂ ਤਾਂ ਇਹ ਕੰਮ ਨਹੀਂ ਕਰ ਸਕਦਾ ਕਿਉਂਕਿ ਮੈਂ ਸਤਿਗੁਰੂ ਰਾਮ ਸਿੰਘ ਜੀ ਦਾ ਸਿੱਖ ਹਾਂ, ਉਹ ਮੇਰੇ ਗੁਰਦੇਵ ਹਨ।'' ਉਸ ਮਹੰਤ ਨੇ ਕਿਹਾ, ''ਤੁਸੀਂ ਆਪਣੀ ਰਸਨਾ ਤੋਂ ਬੇਸ਼ੱਕ ਮੈਨੂੰ ਆਪਣਾ ਗੁਰੂ ਨਾ ਆਖੋ, ਬੱਸ ਕਾਗਜ਼ੀ ਕਾਰਵਾਈ ਹੀ ਕਰਨੀ ਹੈ, ਸੋ ਹੋ ਗਈ।'' ਸੰਤਾਂ ਨੇ ਕਿਹਾ, '' ਇਹ ਤਾਂ ਜ਼ਬਾਨੋ ਆਖਣ ਨਾਲੋਂ ਵੀ ਪੱਕਾ ਕੰਮ ਹੋ ਗਿਆ।'' ਸਾਰਿਆਂ ਦੇ ਰੋਕਦਿਆਂ, ਸੰਤ ਆਪਣਾ ਥੈਲਾ ਲੈ ਕੇ ਉਥੋਂ ਵਿਦਾ ਹੋ ਗਏ। ਸੰਤ ਬਲਵੰਤ ਸਿੰਘ ਦੇ ਜੀਵਨ ਦਾ ਮੁੱਖ ਨਿਸ਼ਾਨਾ ਡੇਰੇ ਲੈਣੇ ਨਹੀਂ, ਸਤਿਗੁਰੂ ਰਾਮ ਸਿੰਘ ਜੀ ਦੇ ਮਿਸ਼ਨ ਦਾ ਪ੍ਰਚਾਰ ਕਰਨਾ ਸੀ।

ਅਜ਼ਾਦੀ ਤੋਂ ਬਾਅਦ ਬੇ-ਜਮੀਨਿਆਂ ਨੂੰ ਹੁਸ਼ਿਆਰਪੁਰ ਦੇ ਕੰਢੀ ਦੇ ਇਲਾਕੇ ਵਿੱਚ ਜ਼ਮੀਨਾਂ ਮਿਲੀਆਂ। ਸੰਤਾਂ ਦਾ ਇਕ ਮਿੱਤਰ ਸੰਤ ਮਸਤਾਨ ਸਿੰਘ ਸੀ। ਉਸਨੂੰ ਵੀ ਜਮੀਨ ਮਿਲੀ — ਦਸੂਹਾ ਹੁਸ਼ਿਆਰਪੁਰ ਰੋਡ ਤੇ, ਹਰਿਆਣਾ

ਡੂੰਗਾ ਦੇ ਨੇੜੇ ਪਾਟੜੀ ਪਿੰਡ ਵਿੱਚ। ਉਹਦੇ ਨਾਲ ਕੁਝ ਦਿਨ ਬਤੀਤ ਕੀਤੇ। ਉਥੇ ਪਾਣੀ ਦੀ ਬਹੁਤ ਕਿੱਲਤ ਸੀ। ਡੂੰਘੀਆਂ ਖੱਡਾਂ 'ਚੋਂ ਪਾਣੀ ਲੈਣਾ ਪੈਂਦਾ ਸੀ। ਸੰਤ ਇਕ ਦਿਨ ਸ਼ਾਮ ਦੇ ਵਕਤ ਸੈਰ ਕਰਨ ਨਿਕਲੇ, ਡੂੰਘੀ ਖੱਡ ਵਿੱਚ ਚਲੇ ਗਏ। ਅੱਗੇ ਕੂਹਣੀ ਮੋੜ ਸੀ। ਜਦੋਂ ਸੰਤ ਮੁੜੇ ਤਾਂ ਅੱਗੇ ਇਕ ਬਾਘ ਰਾਹ ਤੇ ਬੈਠਾ ਸੀ। ਸੰਤ ਇਕ ਦਮ ਤਰੱਬਕ ਗਏ। ਉਸੇ ਵੇਲੇ ਭਾਈ ਰਾਇ ਸਿੰਘ ਦਾ ਪ੍ਰਸੰਗ ਯਾਦ ਆ ਗਿਆ। ਮਨ ਵਿੱਚ ਅਰਦਾਸ ਕੀਤੀ, ''ਗ੍ਰਿਬ ਨਿਵਾਜ ਪਾਤਸ਼ਾਹ ਜੀ, ਬਖਸ਼ਿਸ਼ ਕਰੋ। ਜਿਵੇਂ ਰਾਇ ਸਿੰਘ ਨੂੰ ਰੱਖਿਆ ਸੀ, ਆਪ ਮੇਰੇ ਤੇ ਵੀ ਕ੍ਰਿਪਾ ਕਰੋ। ਇਕ ਦਮ ਅੰਦਰ ਦਲੇਰੀ ਆਈ, ਅੱਗੇ ਵੱਧੇ। ਉਹ ਬਾਘ ਸਿਰ ਨੀਵਾਂ ਕਰ ਲੇਟ ਗਿਆ ਤੇ ਸੰਤ ਜੀ ਉਹਦੇ ਉਪਰ ਦੀ ਅੱਗੇ ਲੰਘ ਗਏ। ਅੱਗੇ ਕੋਈ ਕੰਮ ਤੇ ਹੈ ਨਹੀਂ ਸੀ। ਫਿਰ ਵਾਪਸ ਮੁੜੇ, ਧਿਆਨ ਫਿਰ ਉਸੇ ਪਾਸੇ ਗਿਆ ਬਾਘ ਹੁਣ ਦੂਰ ਉੱਚੀ ਥਾਂ ਤੇ ਖੜਾ ਸੀ। ਸੰਤ ਆ ਗਏ। ਪਹਾੜੀ ਲੋਕ ਸੋਚ ਰਹੇ ਸਨ ਕਿ ਉਸ ਬਾਘ ਨੇ ਸੰਤਾਂ ਨੂੰ ਮਾਰ ਦਿੱਤਾ ਹੋਵੇਗਾ। ਪਰ ਸੰਤ ਸਤਿਗੁਰੂ ਰਾਮ ਸਿੰਘ ਜੀ ਦੀ ਕ੍ਰਿਪਾ ਨਾਲ ਸਹੀ ਸਲਾਮਤ ਵਾਪਸ ਆ ਗਏ। ਸੰਤਾਂ ਦਾ ਫੁਰਮਾਨ ਸੀ, ''ਮੇਰੇ ਮਨ ਵਿੱਚ ਜੋ ਸਤਿਗੁਰੂ ਰਾਮ ਸਿੰਘ ਜੀ ਤੇ ਯਕੀਨ ਹੈ ਤੇ ਸਤਿਗੁਰੂ ਪ੍ਰਤਾਪ ਸਿੰਘ ਦੀ ਬਖਸ਼ਿਸ਼ ਹੈ ਉਸ ਸਦਕਾ ਔਖੇ ਤੋਂ ਔਖੇ ਸਮੇਂ ਵੀ ਮੇਰਾ ਮਨ ਨਹੀਂ ਡੋਲਿਆ।''

ਇਕ ਵਾਰ ਹੁਸ਼ਿਆਰਪੁਰ ਜ਼ਿਲੇ ਵਿੱਚ ਰਹਿੰਦਿਆਂ ਸੰਤ ਮਾਘੀ ਦਾ ਮੇਲਾ ਦੇਖਣ ਜਾ ਰਹੇ ਸਨ। ਰਾਤ ਰਸਤੇ ਵਿੱਚ ਬੁਖਾਰ ਹੋ ਗਿਆ। ਇਕ ਨਗਰ ਆਇਆ ਜਿਸ ਦਾ ਨਾਮ ਸੀ ਮੁੱਕਦਪੁਰ। ਬਹੁਤ ਵੱਡਾ ਪਿੰਡ ਸੀ। ਇਕ ਘਰ ਦੀ ਬਾਰੀ 'ਚੋਂ ਰੋਸ਼ਨੀ ਦਿਸੀ। ਰਹਿਣ ਲਈ ਉਹਨਾਂ ਪਸ਼ੂਆਂ ਵਾਲੇ ਅੰਦਰ ਡੇਰਾ ਕਰਵਾ ਦਿੱਤਾ। ਅਜੇ ਖੜੇ ਹੀ ਸਨ ਕਿ ਉਸ ਦੀ ਬੀਮਾਰ ਪਤਨੀ ਦਰਦ ਨਾਲ ਤੜਪ ਉਠੀ। ਸੰਤਾਂ ਦਵਾਈ ਦਿੱਤੀ। ਅਰਾਮ ਆ ਗਿਆ। ਉਹਨਾਂ ਨੇ ਮੁਆਫੀ ਮੰਗੀ ਤੇ ਮੰਜਾ ਬਿਸਤਰਾ ਦਿੱਤਾ। ਸੰਤਾਂ ਨੂੰ ਅਰਜ਼ ਕਰਕੇ ਕੁਝ ਦਿਨ ਰੋਕ ਲਿਆ। ਉਸ ਪਿੰਡ ਦੇ ਸਰਦਾਰ ਦਾ ਲੜਕਾ ਜੋ ਉਸ ਦੀ ਦੂਸਰੀ ਪਤਨੀ ਨੇ ਘਰੋਂ ਕਢਵਾ ਦਿੱਤਾ ਸੀ, ਗੁਰਦੁਆਰੇ ਤੋਂ ਰੋਟੀ ਮੰਗ ਕੇ ਖਾਂਦਾ ਸੀ। ਉਸ ਨੇ ਅਰਜ਼ ਕੀਤੀ ''ਮੇਰੇ ਪਿਤਾ ਨੂੰ ਕਹਿ ਕੇ ਮੈਨੂੰ ਜ਼ਮੀਨ ਦਿਵਾ ਦਿਉ।'' ਸੰਤਾਂ ਨੇ ਕਿਹਾ, ''ਸਵੇਰੇ ਆਂਵੀ।'' ਉਹ ਸਵੇਰੇ ਆਇਆ। ਸੰਤਾਂ ਕਿਹਾ, ''ਤੇਰਾ ਪਿਤਾ ਮੰਨਣ ਵਾਲਾ ਨਹੀਂ, ਤੂੰ ਸ਼ਹੀਦੀ ਦੇਗ ਰਗੜ ਕੇ ਅਰਦਾਸ ਕਰਕੇ ਤੇ ਹੱਲ ਲੈ ਆ।'' ਉਸ ਨੇ ਉਸੇ ਤਰ੍ਹਾਂ ਹੀ ਕੀਤਾ। ਖੇਤਾਂ ਵੱਲ ਤੁਰ ਪਏ। ਸੰਤ ਵੀ ਨਾਲ ਗਏ। ਸਰਦਾਰ ਨੂੰ ਇਸ ਗੱਲ ਦਾ ਪਤਾ ਲੱਗਾ। ਉਹ ਪੰਜ ਸੌ ਏਕੜ ਦਾ ਮਾਲਕ ਸੀ, ਕਿਲੇ ਵਰਗੀ ਹਵੇਲੀ ਸੀ। ਘੋੜੀ ਤੇ ਸਰਕਾਰੀ ਰਾਈਫਲ ਅੰਗਰੇਜ਼ਾਂ ਤੋਂ ਮਿਲੀ ਸੀ। ਉਹਨੇ ਕਿਹਾ — ''ਸੰਤਾ ! ਤੂੰ ਮੈਨੂੰ ਜਾਣਦਾ ਨਹੀਂ। ਮੈਨੂੰ ਸਰਕਾਰੀ ਅਸਲਾ ਮਿਲਿਆ ਹੈ ਤੇ ਖੂਨ ਵੀ ਮੁਆਫ ਹੈ।'' ਉਹ ਆਪਣੇ ਕਿਲੇ ਦੀ ਕੰਧ ਤੇ ਰਾਈਫਲ ਲੈ ਕੇ ਬੈਠ ਗਿਆ।

ਸੰਤਾਂ ਨੇ ਕਿਹਾ, ''ਚਲਾ ਗੋਲੀ ਤੇਰੀ ਰਾਈਫਲ ਨਹੀ ਚਲਣੀ। ਮੇਰੇ ਸਤਿਗੁਰੂ ਜੀ ਦੇ ਹੁਕਮ ਬਿਨਾਂ ਤਾ ਤੋਪਾ ਵੀ ਨਹੀ ਸਨ ਚੱਲੀਆਂ, ਇਹ ਰਾਈਫਲ ਕੀ ਹੈ ?'' ਗੋਲੀ ਨਾ ਚੱਲੀ। ਸੰਤਾਂ ਨੇ ਜੈਕਾਰਾ ਛੱਡਿਆ। ਆਪਣਾ ਸਫ਼ਾ—ਜੰਗ ਉਤਾਂਹ ਕੀਤਾ। ਸਰਦਾਰ ਏਨਾ ਭੈ-ਭੀਤ ਹੋ ਗਿਆ ਕਿ ਉਹ ਆਪਣੀ ਪਤਨੀ, ਜੋ ਚੰਬੇ ਵੱਲ ਦੀ ਸੀ ਨੂੰ ਨਾਲ ਲੈ ਕੇ ਚੰਬੇ ਚਲਾ ਗਿਆ। ਸੰਤਾਂ ਨੇ ਉਸ ਸਰਦਾਰ ਨੂੰ ਚਿੱਠੀ ਪਾਈ ਕਿ ਮੇਰਾ ਤੇਰੇ ਨਾਲ ਕੋਈ ਵੈਰ ਨਹੀਂ। ਤੇਰਾ ਹੀ ਪੁੱਤਰ ਸੀ। ਤੂੰ ਆਪਣੇ ਘਰ ਆ ਜਾ। ਸਰਦਾਰ ਘਰ ਆ ਗਿਆ, ਪਰ ਅੰਦਰ ਨਾ ਜਾਵੇ। ਕਹਿੰਦਾ, ''ਮੈਂ ਅੰਦਰ ਨਹੀ ਜਾਣਾ, ਜਿੰਨਾਂ ਚਿਰ ਸੰਤ ਨਾ ਆਉਣ।'' ਪਿੰਡ ਦੇ ਲੋਕਾਂ ਨੇ ਕਿਹਾ—ਸੰਤ ਜੀ ਉਹ ਬੜਾ ਕਪਟੀ ਹੈ। ਸੰਤਾਂ ਕਿਹਾ—ਕੋਈ ਗੱਲ ਨਹੀਂ ਅਸੀਂ ਜਾਵਾਂਗੇ। ਜਦ ਸੰਤ ਅੰਦਰ ਗਏ ਬੜੇ ਆਦਰ ਨਾਲ ਬੈਠਾ ਲਿਆ। ਫਿਰ ਆਪਣੀ ਹਵੇਲੀ ਵਿੱਚ ਚਰਨ ਪਵਾਂਦਾ, ਮਹੱਲ ਦਿਖਾਂਦਾ ਰਿਹਾ। ਇਕ ਨੁੱਕਰ ਵਿੱਚ ਇਕ ਖੂਹੀ ਸੀ। ਕੰਧ ਤੇ ਕੁਝ ਪੁਰਾਣੇ ਸਮੇਂ ਦੇ ਚਿੱਤਰ ਬਣੇ ਸਨ। ਸੰਤਾਂ ਦਾ ਧਿਆਨ ਉਸ ਪਾਸੇ ਗਿਆ ਤਾਂ ਸਰਦਾਰ ਨੇ ਕਿਹਾ — ''ਬਾਬਾ ਜੀ ਕੀ ਵੇਖਦੇ ਹੋ?'' ਸੰਤਾਂ ਨੇ ਚਿੱਤਰ ਵੇਖ ਕੇ ਨਮਸਕਾਰ ਕੀਤੀ। ਸਰਦਾਰ ਹੈਰਾਨ ਹੋਇਆ ਅਤੇ ਨਮਸਕਾਰ ਕਰਨ ਦਾ ਕਾਰਨ ਪੁਛਿਆ। ਸੰਤਾਂ ਨੇ ਕਿਹਾ — ''ਇਹ ਤਸਵੀਰ ਮੇਰੇ ਮਾਲਕ, ਸ੍ਰਿਸ਼ਟੀ ਦੇ ਕਰਤਾ 'ਸਤਿਗੁਰੂ ਰਾਮ ਸਿੰਘ ਜੀ ਦੀ ਹੈ।' ਤਾਂ ਸਰਦਾਰ ਕਹਿਣ ਲੱਗਾ, ''ਬਾਬਾ ਜੀ ! ਸੁਣਿਆ ਹੈ ਸਾਡੇ ਵੱਡੇ ਵਡੇਰੇ ਏਸੇ ਗੁਰੂ ਦੇ ਸਿੱਖ ਸਨ।''

ਉਸ ਤਸਵੀਰ ਵਿੱਚ ਜੋ ਕਿ ਪੁਰਾਣੇ ਜ਼ਮਾਨੇ ਦਾ ਕੰਧ-ਚਿੱਤਰ ਸੀ, ਉਸ ਸਰਦਾਰ ਦੇ ਪੜਦਾਦਾ ਸਰਦਾਰ ਭੂਪ ਸਿੰਘ ਜੀ ਮੁਕੰਦਪੁਰ, ਆਪਣੇ ਸਤਿਗੁਰੂ ਜੀ ਦਾ ਇਸ਼ਨਾਨ ਕਰਵਾ ਰਹੇ ਸੀ। ਸਰਦਾਰ ਨੇ ਕਿਹਾ, ''ਆਹ ਜੋ ਇਸ਼ਨਾਨ ਕਰਵਾ ਰਹੇ ਹਨ, ਮੇਰੇ ਪੜਦਾਦਾ ਸਰਦਾਰ ਭੂਪ ਸਿੰਘ ਹਨ।'' ਸੰਤਾਂ ਨੇ ਉਹਨੂੰ ਲਾਹਨਤਾਂ ਪਾਈਆਂ— ''ਐਡੇ ਵੱਡੇ ਮਾਲਕ ਦਾ ਘਰ ਛੱਡ, ਤੂੰ ਕੀ ਬਣਿਆ ਫਿਰਦਾ ਹੈ? ਮਾਸ ਸ਼ਰਾਬ ਛੱਡ ਦੇ।'' ਉਸ ਕਿਹਾ, ''ਨਹੀਂ ਛੁੱਟਦਾ। ਆਹ ਜੋ ਚੰਬੇ ਤੋਂ ਵਿਆਹੀ ਹੈ, ਨਹੀਂ ਛੱਡਣ ਦਿੰਦੀ। ਮੈਂ ਇਸ ਤੋਂ ਦੁਖੀ ਹਾਂ। ਜੇ ਮੇਰਾ ਇਸ ਤੋਂ ਖੈਹੜਾ ਛੁਡਾ ਦਿਉ ਤਾਂ ਮੈਂ ਮਾਸ-ਸ਼ਰਾਬ ਛੱਡ ਦਿਆਂਗਾ।'' ਸੰਤਾਂ ਨੇ ਸਤਿਗੁਰੂ ਦੇ ਚਰਨਾਂ ਵਿੱਚ ਅਰਦਾਸ ਕੀਤੀ, ਤੀਸਰੇ ਦਿਨ ਉਹ ਸੰਸਾਰ ਨੂੰ ਅਲਵਿਦਾ ਕਹਿ ਗਈ ਤੇ ਇਕ ਗੁਰੂ ਘਰ ਤੋਂ ਛੁੱਟ ਚੁੱਕੇ ਤੇ ਨਰਕ ਵਿੱਚ ਪਏ ਸਿੱਖ ਨੂੰ ਫਿਰ ਗੁਰੂ ਚਰਨਾਂ ਨਾਲ ਜੋੜ ਦਿੱਤਾ।

1971 ਵਿੱਚ ਦੁਬਾਰਾ ਸੰਤ ਬਲਵੰਤ ਸਿੰਘ ਜੀ ਦਾ ਮਿਲਾਪ ਸੰਤ ਗਿਆਨ ਸਿੰਘ ਜੀ ਵੀਰੋਕੇ ਵਾਲਿਆਂ ਨਾਲ ਹੋਇਆ। ਉਨ੍ਹਾਂ ਸੰਤਾਂ ਨੂੰ ਅਰਜ਼ ਕਰਕੇ ਆਪਣੇ ਨਗਰ ਬਹਾਦੁਰ ਹੁਸੈਨ ਬਟਾਲਾ ਵਿਖੇ ਲੈ ਆਂਦਾ। ਸੰਤ ਜੀ ਕਿਉਂਕਿ ਬਹੁਤ ਸਮਾਂ ਹੋਰਨਾਂ ਸਮਾਜਾਂ ਤੇ ਖੁਲ੍ਹੀ ਸੰਗਤ ਵਿੱਚ ਵਿਚਰਦੇ ਸਨ, ਉਹ ਨੋਕ ਵਾਲੀ ਪੱਗ ਬੰਨ੍ਹਦੇ ਸਨ। ਉਹਨਾਂ ਪਾਸ ਦੋ ਸੂਟ, ਕਛਹਿਰਾ, ਪਰਨਾ ਤੇ ਸਾਦੇ ਜਿਹੇ ਥੈਲੇ ਵਿੱਚ

ਦਵਾਈਆਂ ਹੁੰਦੀਆਂ ਸਨ।

ਸਾਰਾ-ਸਾਰਾ ਦਿਨ ਸੰਤਾਂ ਨੇ ਦਵਾਈਆਂ ਆਪਣੇ ਹੱਥੀ ਕੁੱਟਣੀਆਂ, ਰੋਗੀਆਂ ਨੂੰ ਦੇਣੀਆਂ। ਫਿਰ ਹੌਲੀ-ਹੌਲੀ ਸੰਤਾਂ ਦੇ ਘਰ ਹੀ ਕਥਾ ਕੀਰਤਨ ਦਾ ਪ੍ਰਵਾਹ ਸ਼ੁਰੂ ਹੋ ਗਿਆ। ਸੰਤ ਗਿਆਨ ਸਿੰਘ ਜੀ ਦੇ ਮਾਤਾ ਜੀ ਵੀਰਵਾਰ ਸਾਰੇ ਨਗਰ ਦੀ ਸੰਗਤ ਨੂੰ ਲੈ ਕੇ ਸਤਿਸੰਗ ਕਰਦੇ । ਫਿਰ ਗਿਆਨੀ ਜੀ ਨੇ ਕਥਾ ਸ਼ੁਰੂ ਕੀਤੀ। ਹੌਲੀ-ਹੌਲੀ ਪਿੰਡ ਦੇ ਗੁਰਦੁਆਰੇ ਵਿੱਚ ਵਧੇਰੇ ਸੰਗਤ ਜੁੜਨ ਲੱਗੀ। ਲੋਕ ਅੰਮ੍ਰਿਤ ਭਰੇ ਬਚਨ ਸੁਣ ਕੇ ਖਿੱਚੇ ਜਾਂਦੇ। ਫਿਰ ਮਸਾਣੀਆਂ ਨਗਰ, ਜਿਥੇ ਮਹਾਂਪੁਰਸ਼ ਸੰਤ ਫੌਜਾ ਸਿੰਘ ਜੀ ਨਾਮਧਾਰੀ ਦਾ ਅਸਥਾਨ ਹੈ, ਜਾ ਕੇ ਕੀਰਤਨ ਕਥਾ ਕਰਨ ਲੱਗੇ ਤੇ ਸਤਿਗੁਰੂ ਰਾਮ ਸਿੰਘ ਜੀ ਦੇ ਨਾਮ ਦਾ ਹੋਕਾ ਦੇਣ ਲੱਗੇ।

ਸੱਚਮੁੱਚ, ਉਹ ਦਿਨ ਇਸ ਤਰਾਂ ਪ੍ਰਤੀਤ ਹੁੰਦੇ ਹਨ ਜਿਵੇਂ ਸਤਿਜੁਗ ਲੱਗਾ ਹੋਵੇ। ਜਿਥੇ ਵੀ ਸੰਤਾਂ ਨੇ ਕਥਾ ਕਰਨੀ, ਓਥੇ ਹੀ ਬੱਚਿਆਂ, ਬੁੱਢਿਆਂ ਸਾਰਿਆਂ ਨੇ ਹੀ ਗਲੀਆਂ ਵਿੱਚ, ਸਾਰੇ ਆਖੋ ਬਾਬਾ ਜੀ, 'ਧੰਨ ਸਤਿਗੁਰੂ ਰਾਮ ਸਿੰਘ' ਕਹਿੰਦੇ ਰਹਿਣਾ। ਇਹੀ ਸ਼ਬਦ ਹਰ ਰੋਜ਼ ਕਥਾ ਦੀ ਸਮਾਪਤੀ ਤੇ ਹੀ ਪੜਿਆ ਜਾਂਦਾ ਸੀ। ਇਹ ਸ਼ਬਦ ਸਾਰੇ ਲੋਕ ਗਲੀਆਂ ਤੇ ਘਰਾਂ ਵਿੱਚ ਪੜ੍ਹਦੇ ਸੁਣੇ ਜਾਂਦੇ ਸਨ। ਹੌਲੀ-ਹੌਲੀ ਸਾਧ ਸੰਗਤ ਦਾ ਪ੍ਰਵਾਹ ਵੱਧ ਗਿਆ ਤਾਂ ਦਵਾਈ ਦਾ ਕੰਮ ਘਟ ਕਰ ਦਿਤਾ। ਸਾਧ ਸੰਗਤ ਨੂੰ ਬਾਣੀ ਪੜ੍ਹਾਉਣ ਲੱਗੇ।

ਸੰਤ ਬਲਵੰਤ ਸਿੰਘ ਜੀ ਨੇ ਸੰਤ ਗਿਆਨ ਸਿੰਘ ਜੀ ਸਪੁੱਤਰੀ ਕੰਵਲਜੀਤ ਕੌਰ ਨੂੰ ਪਹਿਲਾਂ ਆਦਿ ਗ੍ਰੰਥ ਸਾਹਿਬ ਫਿਰ ਦਸਮ ਗ੍ਰੰਥ ਸਾਹਿਬ, ਛੰਦਾ ਦੀ ਚਾਲ ਅਰਥਾ ਤੇ ਵਿਸਥਾਰ ਵਿੱਚ ਕਥਾ ਸੁਣਾ ਕੇ ਪੜ੍ਹਾਇਆ। ਸੰਤਾਂ ਦੇ ਲੜਕੇ ਗੁਰਬਚਨ ਸਿੰਘ (ਮੋਨੂੰ) ਤੇ ਹੋਰ ਸਾਧਾਂ ਨੂੰ ਆਦਿ ਤੇ ਦਸਮ ਦੀ ਬਾਣੀ ਦੀ ਸੰਥਾ ਦਿੱਤੀ ਤੇ 12-13 ਸਾਲ ਇਸ ਇਲਾਕੇ ਵਿੱਚ ਇਕੋ ਥਾਂ ਬਹਾਦੁਰ ਹਸੈਨ ਸੰਤ ਗਿਆਨ ਸਿੰਘ ਜੀ ਦੇ ਗ੍ਰਹਿ ਵਿਖੇ ਨਿਵਾਸ ਕੀਤਾ।

ਗਿਆਨੀ ਜੀ ਜੋਤਿਸ਼ ਵਿੱਦਿਆ ਵਿੱਚ ਮਾਹਿਰ ਸਨ। 20-25 ਸਾਲ ਪਹਿਲਾਂ ਇਕ ਦਿਨ ਸੰਤ ਗਿਆਨ ਸਿੰਘ ਜੀ 'ਚੰਡੀ ਚਰਿਤਰ' ਦੂਸਰਾ ਦੇ ਕੁਝ ਅਰਥ ਤੇ ਵਿਚਾਰ ਸੰਤਾਂ ਨਾਲ ਸਾਂਝੀ ਕਰ ਰਹੇ ਸਨ। ਮੈਂ ਵੀ (ਗੁਰਬਚਨ ਸਿੰਘ) ਕੋਲ ਹੀ ਬੈਠਾ ਸਾਂ। ਸੰਤ ਅਚਾਨਕ ਹੀ ਸੰਤ ਗਿਆਨ ਸਿੰਘ ਜੀ ਦਾ ਹੱਥ ਫੜ ਕੇ ਕਹਿਣ ਲੱਗੇ- ''ਆਪ ਜੀ ਦਾ ਅੰਤਿਮ ਸਮਾਂ ਧਾਰਮਿਕ ਅਸਥਾਨ ਤੇ ਆਵੇਗਾ।'' ਉਸ ਵੇਲੇ ਮੈਂ ਇਸ ਗੱਲ ਵੱਲ ਏਨਾਂ ਧਿਆਨ ਨਾ ਦਿੱਤਾ, ਪਰ ਜਦੋਂ ਸਤਿਗੁਰੂ ਜਗਜੀਤ ਸਿੰਘ ਜੀ ਜਥੇਦਾਰ ਜੀ ਨੂੰ, ਉਹਨਾਂ ਦੇ ਨਗਰ ਤੋਂ ਸ੍ਰੀ ਭੈਣੀ ਸਾਹਿਬ ਲਿਜਾਣ ਲਈ ਪਿੰਡ ਬਹਾਦੁਰ ਹੁਸੈਨ ਤੋਂ ਤੁਰੇ ਤਾਂ ਇਕ ਦਮ 20-22 ਸਾਲ ਪੁਰਾਣਾ ਸੰਤਾਂ ਦਾ ਬਚਨ ਯਾਦ ਆਇਆ। ਜੋ ਕਿ ਕੁਝ ਦਿਨ ਬਾਅਦ ਪੂਰਾ ਹੋ ਗਿਆ।

ਸੰਤਾਂ ਨੇ ਆਪਣੀ ਜ਼ਿੰਦਗੀ ਦੇ ਆਖਰੀ ਸਾਲਾਂ ਵਿੱਚ ਜਿਲਾ ਅੰਮ੍ਰਿਤਸਰ,

ਹੁਸ਼ਿਆਰਪੁਰ, ਮੁਕੇਰੀਆ, ਦਸੂਹਾ, ਗੁਰਦਾਸਪੁਰ ਦੇ ਅਨੇਕਾਂ ਦੁਖੀਆਂ ਦੇ ਦੁਖ ਦੂਰ ਕੀਤੇ। ਉਹਨਾਂ ਨੂੰ ਮਾਸ ਸ਼ਰਾਬ ਛਡਾਇਆ, ਭਜਨ ਦੱਸ ਕੇ ਗੁਰੂ ਚਰਨਾਂ ਨਾਲ ਜੋੜਿਆ । ਜੋ ਵੀ ਸੰਤਾਂ ਤੋਂ ਭਜਨ ਦੀ ਦਾਤ ਲੈਂਦਾ, ਸੰਤ ਉਹਨੂੰ ਇਹ ਹੁਕਮ ਕਰਦੇ, ''ਸ੍ਰੀ ਭੈਣੀ ਸਾਹਿਬ ਜਾ ਕੇ ਰਾਮਸਰ ਵਿੱਚ ਇਸ਼ਨਾਨ ਕਰੋ ਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਵਿੱਚ ਨਤਮਸਤਕ ਹੋਵੋ।''

ਮਸਾਣੀਆਂ ਨਗਰ ਵਿੱਚ ਸੰਤ ਸੇਵਾ ਸਿੰਘ ਜੀ, ਕਿਲ੍ਹੇ ਵਾਲਿਆਂ ਦੇ ਸੇਵਕ, ਰਹਿੰਦੇ ਸਨ। ਉਹਨਾਂ ਨੇ ਨਵਾਂ ਘਰ ਖਰੀਦਿਆ। ਉਹਨਾਂ ਨੂੰ ਪਤਾ ਨਹੀਂ ਸੀ ਕਿ ਇਸ ਘਰ ਵਿੱਚ ਕੋਈ ਪ੍ਰੇਤ ਵਰਗੀ ਚੀਜ਼ ਰਹਿੰਦੀ ਹੈ। (ਯਾਦ ਰਹੇ ਇਹ ਸਰਦਾਰ ਜੀ ਹੁਣ ਬਟਾਲੇ ਨਿਵਾਸ ਰੱਖਦੇ ਹਨ ਤੇ ਹਾਕੀ ਦੇ ਪ੍ਰਸਿੱਧ ਖਿਡਾਰੀ ਪ੍ਰਭਜੋਤ ਦੇ ਪਿਤਾ ਹਨ।) ਉਹਨਾਂ ਆਪਣੇ ਮਿੱਤਰ ਸਾਧਾ ਸਿੰਘ ਨਾਲ ਗੱਲ ਕੀਤੀ ਤੇ ਸੰਤਾਂ ਨੂੰ ਅਰਜ ਕਰਕੇ ਲੈ ਗਏ। ਸੰਤਾਂ ਨੇ ਇਕ ਕੌੜਾ ਹਵਨ ਰਾਤ ਦੱਸ ਵਜੇ। ਕੌੜੇ ਤੇਲ ਦਾ ਕੜਾਹ ਤੇ ਕੌੜੀਆਂ ਚੀਜਾਂ ਪਾ ਕੇ ਕੀਤਾ। ਸਵੇਰੇ ਸਤਿਗੁਰੂ ਰਾਮ ਸਿੰਘ ਜੀ ਦੀ ਮਰਯਾਦਾ ਅਨੁਸਾਰ ਹਵਨ ਕੀਤਾ ਤਾਂ ਉਹ ਪਰੇਤ ਚਲਾ ਗਿਆ। ਪਰ ਨਾਲ ਹੀ ਇਕ ਹੋਰ ਸਿੱਖ ਦੇ ਘਰ ਜਾ ਵੜਿਆ। ਉਹਨਾਂ ਵੀ ਅਰਜ ਕੀਤੀ, ਸੰਤਾਂ ਨੇ ਮਰਯਾਦਾ ਅਨੁਸਾਰ ਹਵਨ ਕੀਤਾ ਤਾਂ ਅਰਦਾਸ ਸਮੇਂ ਉਸ ਪ੍ਰੇਤ ਨੇ ਸੰਤਾਂ ਅੱਗੇ ਹਾਜਰ ਹੋ ਕਿਹਾ, ''ਤੁਸੀਂ ਇਥੇ ਆ ਗਏ ਹੋ, ਮੈਂ ਹੁਣ ਦੂਰ ਚਲਾ ਜਾਂਦਾ ਹਾਂ।'' ਇਸ ਤਰ੍ਹਾਂ ਸੰਤਾਂ ਨੇ ਦੁਖੀ ਲੋਕਾਂ ਨੂੰ ਸੁੱਖ ਦਿੱਤਾ ਤੇ ਸਤਿਗੁਰੂ ਰਾਮ ਸਿੰਘ ਜੀ ਦੇ ਘਰ ਨਾਲ ਜੋੜਿਆ।

ਇਕ ਵਾਰ ਦਾਲਮ ਨੰਗਲ ਦੇ ਕੋਲ ਪਿੰਡ ਉਗਰੇ ਵਾਲ ਦੇ ਸੰਤ ਅਵਤਾਰ ਸਿੰਘ ਜੀ ਨਾਮਧਾਰੀ ਤੇ ਉਹਨਾਂ ਦੇ ਨਾਲ 10-12 ਬੰਦੇ ਹੋਰ ਆਏ ਤੇ ਇਕ ਲੜਕਾ ਜੋ ਬਹੁਤ ਬੀਮਾਰ ਸੀ, ਵੀ ਆਇਆ। ਇਲਾਜ ਕਰਾਉਣ ਤੇ ਵੀ ਡਾਕਟਰਾਂ ਨੂੰ ਬਿਮਾਰੀ ਦਾ ਪਤਾ ਨਹੀਂ ਸੀ ਲੱਗਦਾ। ਸੰਤਾਂ ਕੋਲ ਆਣ ਕੇ ਅਰਜ ਕੀਤੀ, ਸਾਰਾ ਹਾਲ ਦੱਸਿਆ। ਸੰਤਾਂ ਨੇ ਕਿਹਾ, ''ਬੇਟਾ ਕਹਿ ਧੰਨ ਸ੍ਰੀ ਗੁਰੂ ਨਾਨਕ ਦੇਵ।'' ਉਸ ਨੇ ਕਹਿ ਦਿਤਾ। ਫਿਰ ਕਿਹਾ, ''ਹੁਣ ਧੰਨ ਸ੍ਰੀ ਗੁਰੂ ਗੋਬਿੰਦ ਸਿੰਘ ਕਹਿ, ਉਸ ਕਹਿ ਦਿੱਤਾ। ਫਿਰ ਸੰਤਾਂ ਨੇ ਕਿਹਾ, ''ਹੁਣ ਤੂੰ ਧੰਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਕਹਿ।'' ਉਹ ਲੜਕਾ ਕਹਿੰਦਾ ਮੈਂ ਇਹ ਨਹੀਂ ਕਹਿਣਾ, ਉਸ ਇਨਕਾਰ ਕਰ ਦਿੱਤਾ। ਸੰਤਾਂ ਨੇ ਫਿਰ ਕਿਹਾ। ਉਸ ਫਿਰ ਇਨਕਾਰ ਕੀਤਾ। ਬੜਾ ਜ਼ੋਰ ਦੇਣ ਤੇ ਉਹ ਲੜਕਾ ਮੰਨ ਗਿਆ। ਸੰਤਾਂ 11 ਵਾਰ ਧੰਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਉਸ ਦੇ ਮੂੰਹ ਤੋਂ ਕਹਾਇਆ। ਲੜਕਾ ਠੀਕ ਹੋ ਗਿਆ। ਉਹਨਾਂ 50 ਰੁਪਏ ਮੱਥਾ ਟੇਕਿਆ। ਰਿਸ਼ਤੇਦਾਰਾਂ ਨੇ ਖੁਸ਼ੀ ਕਰਨ ਦਾ ਮਨ ਬਣਾ ਲਿਆ ਤੇ ਉਹ ਸੰਤਾਂ ਕੋਲੋ ਆਗਿਆ ਲੈਣ ਆਏ ਕਿ ਰਿਸ਼ਤੇਦਾਰ ਮਾਸ ਸ਼ਰਾਬ ਮੰਗਦੇ ਹਨ। ਸੰਤਾਂ ਨੇ ਮਨ੍ਹਾਂ ਕੀਤਾ ਤੇ ਨਾਲ ਹੀ 50ਰੁਪਏ ਕੱਢਕੇ ਅੱਗੇ ਰੱਖ ਦਿੱਤੇ ਤੇ ਕਿਹਾ, ''ਉਹਨਾਂ ਰਿਸ਼ੇਤਦਾਰਾਂ ਨੂੰ ਕਹਿ ਦਿਉ ਕਿ ਲੜਕਾ ਠੀਕ ਕਰ ਲੈਣ, ਮੇਰੀ ਕੋਈ ਗਾਰੰਟੀ ਨਹੀਂ।'' ਉਹਨਾਂ ਨੇ ਮੁਆਫੀ ਮੰਗੀ ਤੇ

ਜ਼ਿੰਦਗੀ ਭਰ ਮਾਸ ਸ਼ਰਾਬ ਨਾ ਵਰਤਣ ਦਾ ਪ੍ਰਣ ਕੀਤਾ।

ਗੁਲਜ਼ਾਰ ਸਿੰਘ ਸਪੁੱਤਰ ਸਾਵਨ ਸਿੰਘ ਮਸਾਣੀਆਂ ਨੇੜੇ ਬਟਾਲਾ ਦਾ ਪੁੱਤਰ ਵਿਆਹ ਤੋਂ ਬਾਅਦ ਲਾਪਤਾ ਹੋ ਗਿਆ, ਇਕ ਸਾਲ ਬੀਤ ਗਿਆ ਸੰਤ ਬਲਵੰਤ ਸਿੰਘ ਜੀ ਨੂੰ ਬੇਨਤੀ ਕੀਤੀ ਕਿ ਬੱਚਾ ਲੱਭ ਨਹੀਂ ਰਿਹਾ। ਉਸ ਦੇ ਨਮਿਤ ਪਾਠ ਵਰੀਰਾ ਕਰਵਾ ਦਈਏ। ਸੰਤ ਜੀ ਨੇ ਵਰਨੀ ਕਰਵਾਣ ਦਾ ਬਚਨ ਕੀਤਾ। ਵਰਨੀ ਹੋ ਰਹੀ ਸੀ ਤਾਂ ਉਨਾਂ ਦੀ ਵੱਡੀ ਲੜਕੀ ਆਈ ਤੇ ਖੇਡਣ ਲਗ ਪਈ ਤੇ ਕਹਿਣ ਲੱਗੀ ਤੁਹਾਡਾ ਪੁਤਰ ਮੈਂ ਗੁੰਮ ਕੀਤਾ ਹੈ, ਮੈਂ ਸ਼ੈਤਾਨ ਹਾਂ। ਜਿੰਨੀਆਂ ਮਰਜੀ ਵਰਨੀਆਂ ਕਰ ਲਉ। ਸੰਤਾਂ ਜੀ ਨੇ ਉੱਚੀ-ਉੱਚੀ ਪੜਨਾਂ ਸ਼ੁਰੂ ਕੀਤਾ, ''ਸਭ ਆਖੋ ਧੰਨ ਸਤਿਗੁਰੂ ਰਾਮ ਸਿੰਘ।'' ਸੰਤ ਜੀ ਪੂਰੇ ਜਲਾਲ ਵਿੱਚ ਆ ਗਏ ਉਨਾਂ ਦਾ ਚਿਹਰਾ ਸੁਰਖ ਲਾਲ ਹੋ ਗਿਆ। ਸੰਤ ਲਗਾਤਾਰ ਇਹ ਧਾਰਨ ਪੜੀ ਜਾ ਰਹੇ ਸਨ। ਥੋੜੀ ਦੇਰ ਬਾਅਦ ਉਹ ਬੀਬੀ ਚਰਨਾਂ ਤੇ ਡਿੱਗ ਪਈ ਤੇ ਉਸਦੇ ਅੰਦਰਲੀ ਗੁਪਤ ਆਤਮਾ ਪੁਕਾਰਨ ਲਗੀ ਜਿਥੇ ਸਤਿਗੁਰੂ ਰਾਮ ਸਿੰਘ ਜੀ ਦਾ ਨਾਮ ਹੈ ਮੈਨੂੰ ਉਥੋਂ ਹੀ ਮੁਕਤੀ ਮਿਲਨੀ ਹੈ ਉਹ ਉੱਚੀ ਉੱਚੀ ਪੁਕਾਰਨ ਲੱਗੀ ਇਹੀ ਸਤਿਗੁਰੂ ਨਾਨਕ ਹੈ, ਗੁਰੂ ਗੋਬਿਦ ਸਿੰਘ ਹੈ, ਸਮੇਂ ਦਾ ਮਾਲਕ ਹੈ ਤੇ ਕਹਿਣ ਲੱਗੀ ਮੇਰੇ ਮਸਤਕ ਤੇ ਹੱਥ ਰਖੋ, ਮੇਰੀ ਮੁਕਤੀ ਕਰੋ। ਸੰਤਾਂ ਨੇ ਫਰਮਾਇਆ ਜੋ ਤੂੰ ਕਿਹਾ ਹੈ, ਸਭ ਕੁਝ ਸ੍ਰੀ ਭੈਣੀ ਸਾਹਿਬ ਵਿੱਚ ਹੈ। ਉਥੇ ਜਾਉ ਸ੍ਰੀ ਸਤਿਗੁਰੂ ਜਗਜੀਤ ਸਿੰਘ ਦੇ ਚਰਨਾਂ 'ਚ ਅਰਜ਼ ਕਰੋ, ਮੁਕਤੀ ਕਰਾਉ। ਉਹ ਬੀਬੀ ਫਿਰ ਸ੍ਰੀ ਭੈਣੀ ਸਾਹਿਬ ਆਈ ਤੇ ਬਿਲਕੁਲ ਠੀਕ ਹੋ ਗਈ।

ਸ਼ਿੰਗਾਰਾ ਸਿੰਘ ਸਪੁੱਤਰ ਸ. ਪ੍ਰੀਤਮ ਸਿੰਘ ਪਿੰਡ ਸਗਰੀਵਾਂ ਨਜਦੀਕ ਬਟਾਲਾ ਕਿਸੇ ਭਿਆਨਕ ਬਿਮਾਰੀ ਦਾ ਸ਼ਿਕਾਰ ਸੀ। ਉਸ ਦਾ ਵੱਡਾ ਭਰਾ ਇਸੇ ਬੀਮਾਰੀ ਨਾਲ ਚਲਾਣਾ ਕਰ ਗਿਆ ਸੀ। ਸ਼ਿੰਗਾਰਾ ਸਿੰਘ ਨੂੰ ਖਾਦਾ ਪੀਤਾ ਕੁਝ ਵੀ ਪਚਦਾ ਨਹੀਂ ਸੀ। ਘਰ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰਵਾ ਕੇ ਸੁਖਮਨੀ ਦਾ ਪਾਠ ਕਰਵਾਇਆ ਤੇ ਸੁਣਿਆ। ਸੋਲਵੀਂ ਅਸਟਪਦੀ ਵਿੱਚ ਸੰਤਾਂ ਦੀ ਵੱਡੀ ਸਿਫਤ ਸੁਣ ਕੇ ਸੰਤ ਬਲਵੰਤ ਸਿੰਘ ਜੀ ਪਾਸ ਬਹਾਦਰ ਹੁਸੈਨ ਆਏ ਬੇਨਤੀ ਕੀਤੀ ਸੰਤਾਂ ਨੇ ਗੋਲੀਆਂ ਦਿੱਤੀਆਂ ਤੇ ਨਾਲ ਧੰਨ ਸਤਿਗੁਰੂ ਰਾਮ ਸਿੰਘ ਜੀ ਬੋਲਣ ਲਈ ਕਿਹਾ। ਬਸ ਫਿਰ ਕੀ ਸੀ ਸਭ ਠੀਕ ਹੋ ਗਿਆ ਸਰਦਾਰ ਵੀ ਠੀਕ ਉਸਨੂੰ ਖਾਣ ਵਾਲੇ ਪਦਾਰਥ ਵੀ ਪਚਣੇ ਸ਼ੁਰੂ ਹੋ ਗਏ। ਲਹਿਰਾਂ ਬਹਿਰਾਂ ਹੋ ਗਈਆਂ।

1991 ਗਰਮੀਆਂ ਦੇ ਦਿਨਾਂ ਵਿੱਚ ਬਲਵੀਰ ਸਿੰਘ ਸਪੁੱਤਰ ਕਰਤਾਰ ਸਿੰਘ ਨੇ ਸੰਤਾਂ ਅੱਗੇ ਬੇਨਤੀ ਕੀਤੀ ਕ੍ਰਿਪਾ ਕਰੋ ਮੈਨੂੰ ਨੌਕਰੀ ਮਿਲ ਜਾਵੇ ਮੈਥੋਂ ਸਾਈਕਲ ਪੈਂਚਰ ਲਾਣ ਦਾ ਕੰਮ ਨਹੀਂ ਹੁੰਦਾ। ਸੰਤਾਂ ਫੁਰਮਾਇਆ ਆਪਣੀ ਮਾਤਾ ਦੇ ਚਰਨ ਘੁਟਿਆ ਕਰ। ਬੱਚੇ ਨੇ ਉਸੇ ਤਰ੍ਹਾਂ ਕੀਤਾ ਤੇ ਅਗਲੀ ਵਾਰੀ ਜਦੋਂ ਪੰਜਾਬ ਪੁਲਿਸ ਦੀ ਭਰਤੀ ਆਈ ਤਾਂ ਬਲਵੀਰ ਸਿੰਘ ਦੀ ਸੀਲੈਕਸ਼ਨ ਹੋ ਗਈ।

ਬਹਾਦੁਰ ਸੈਨ ਦਾ ਰਹਿਣ ਵਾਲਾ ਗੁਪਾਲ ਸਿੰਘ ਨਾਮਧਾਰੀ ਸੀ ਉਸਦੇ ਤਿੰਨ ਪੁਤਰ ਸ਼ਰਾਬੀ ਸਨ। ਬਾਰ ਬਾਰ ਕਹਿਣ ਦਾ ਉਨਾਂ ਤੇ ਕੋਈ ਅਸਰ ਨਹੀਂ

ਸੀ ਹੋ ਰਿਹਾ। ਸੰਤ ਜੀ ਉਨਾਂ ਦੇ ਘਰੇ ਗਏ। ਅਰਦਾਸ ਕੀਤੀ, ਸਤਿਗੁਰੂ ਰਾਮ ਸਿੰਘ ਜੀ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾ ਵਿੱਚ। ਘਰ ਦੀ ਸਭ ਘਾਟਾਂ ਪੂਰੀਆਂ ਹੋ ਗਈਆਂ। ਛੋਟੇ ਲੜਕੇ ਦਾ ਬੱਚਾ ਬਚਦਾ ਨਹੀ ਸੀ। ਉਸਦੇ ਇਕ ਲੜਕੀ ਤੇ ਦੋ ਲੜਕੇ ਹੋ ਗਏ। ਸਭ ਨੇ ਨਸ਼ਾ ਕਰਨਾ ਛੱਡ ਦਿਤਾ।

ਇਕ ਵਾਰ ਪ੍ਰੀਤਮ ਸਿੰਘ ਕਵੀ ਨੂੰ ਸੰਤਾਂ ਕੋਲ ਸ੍ਰੀ ਸਤਿਗੁਰੂ ਜਗਜੀਤ ਸਿੰਘ ਨੇ ਭੇਜਿਆ ਤੇ ਹੁਕਮ ਕੀਤਾ ਕਿ ਇਸ ਸ਼ਬਦ ਦੀ ਵਿਆਖਿਆ ਕਰਕੇ ਭੇਜਣ ਤਾਂ ਸੰਤਾਂ ਨੇ ਮੌਜ ਵਿੱਚ ਆ ਕੇ ਸੰਤ ਪ੍ਰੀਤਮ ਸਿੰਘ ਕਵੀ ਦੇ ਆਉਣ ਤੋਂ ਪਹਿਲਾਂ ਹੀ, ਗ੍ਰਿਬ ਨਿਵਾਜ ਜੀ ਨੇ ਮਨ ਵਿੱਚ ਜੋ ਸਬਦ ਚਿਤਵਿਆ ਸੀ, ਉਹ ਰਿਕਾਰਡ ਕਰਵਾ ਦਿੱਤਾ। ਜਿਸ ਵੇਲੇ ਪ੍ਰੀਤਮ ਸਿੰਘ ਕਵੀ ਜੀ ਆਏ, ਸੰਤ ਜੀ ਉਮਰਪੁਰੇ ਇਕ ਅਕਾਲੀ ਸਿੰਘ (ਜੋ ਲੁਹਾਰਾਂ ਦਾ ਕੰਮ ਕਰਦਾ ਸੀ) ਉਸ ਦੇ ਘਰ ਸਨ। ਕਵੀ ਜੀ ਨੇ ਸਤਿਗੁਰੂ ਜੀ ਦਾ ਹੁਕਮ ਸੁਣਾਇਆ ਤਾਂ ਸੰਤਾਂ ਨੇ ਕਿਹਾ ਉਹ ਕੰਮ ਹੋ ਚੁੱਕਾ ਹੈ। ਕੈਸਿਟ ਸੰਤ ਅਮੀਰ ਸਿੰਘ ਜੀ ਫੱਜੂਪੁਰ ਵਾਲਿਆਂ ਤੋਂ ਲੈ ਜਾਉ। ਇਸ ਤਰ੍ਹਾਂ ਗਿਆਨੀ ਜੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਅੰਦਰੋਂ ਜੁੜੇ ਹੋਏ ਸੀ।

ਦਸ ਕੁ ਸਾਲ ਪਹਿਲਾਂ ਤਜਿੰਦਰ ਸਿੰਘ ਨੂੰ ਆਪਣੀ ਮੋਟਰ ਲਾਗੇ ਬਿਜਲੀ ਦੀ ਨੰਗੀ ਤਾਰ ਡਿੱਗਣ ਨਾਲ ਬੜਾ ਜ਼ਬਰਦਸਤ ਕਰੰਟ ਲੱਗਾ ਤੇ ਉਹ ਬੇਹੋਸ਼ ਹੋ ਗਿਆ। ਇਹਦੇ ਫੇਫੜਿਆਂ ਲਾਗੇ ਉਸ ਕਰੰਟ ਨਾਲ ਇਕ ਤਕੜਾ ਜ਼ਖ਼ਮ ਬਣ ਗਿਆ ਸੀ।ਜਿਸਦਾ ਨਿਸ਼ਾਨ ਉਹਦੀ ਛਾਤੀ ਤੇ ਅਜੇ ਵੀ ਮੌਜੂਦ ਹੈ। ਮੂੰਹ ਸਿਰ ਨੂੰ ਛੱਡ ਕੇ ਉਹਦੇ ਸਰੀਰ ਨੂੰ ਮਿੱਟੀ ਵਿੱਚ ਨੱਪ ਦਿੱਤਾ ਗਿਆ। ਤਿੰਨ ਘੰਟਿਆਂ ਬਾਅਦ ਉਹਦੇ ਮੂੰਹੋਂ ਅਚਾਨਕ 'ਧੰਨ ਸਤਿਗੁਰੂ ਨਾਨਕ ਦੇਵ, ਧੰਨ ਸਤਿਗੁਰੂ ਰਾਮ ਸਿੰਘ' ਨਿਕਲਿਆ ਤਾਂ ਉਸਨੂੰ ਹੋਸ਼ ਆਈ। ਬਟਾਲੇ ਦੇ ਡਾਕਟਰ ਰਛਪਾਲ ਸਿੰਘ ਕਾਹਲੋਂ ਪਾਸੋਂ ਉਹਦਾ ਇਲਾਜ ਕਰਵਾਇਆ ਗਿਆ। ਡਾਕਟਰ ਵੀ ਹੈਰਾਨ ਸੀ ਕਿ ਇਹ ਸ਼ਖਸ ਬਚ ਕਿਵੇਂ ਗਿਆ ? ਦੂਜੇ ਦਿਨ ਜਦੋਂ ਸੰਤਾਂ ਨਾਲ ਮੁਲਾਕਾਤ ਹੋਈ ਤਾਂ ਉਨ੍ਹਾਂ ਆਖਿਆ — "ਸਤਿਗੁਰੂ ਰਾਮ ਸਿੰਘ, ਸਤਿਗੁਰੂ ਜਗਜੀਤ ਸਿੰਘ ਦੀ ਕ੍ਰਿਪਾ ਸਦਕਾ ਤੂੰ ਬਚਿਆ ਹੈਂ।"

ਚਾਰ ਸਾਲ ਪਹਿਲਾਂ ਜਦੋਂ ਸੰਤ ਬਲਵੰਤ ਸਿੰਘ ਹੁਰਾਂ ਨੂੰ ਹਰਟ ਅਟੈਕ ਹੋਇਆ ਤਾਂ ਉਸ ਸਮੇਂ ਸੰਤ ਇਹਦੇ ਘਰ ਵਿੱਚ ਹੀ ਸਨ। ਉਸ ਦੱਸਿਆ ਹੈ ਕਿ ਉਸ ਸਮੇਂ ਸੰਤਾਂ ਦੇ ਕੋਲ ਹੀ ਸੀ। ਉਸ ਸਮੇਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਦਰਸ਼ਨ ਦਿੱਤੇ ਤੇ ਸੰਤਾਂ ਨੂੰ ਸੰਬੋਧਨ ਹੋ ਕੇ ਬਚਨ ਕੀਤਾ — "ਤੁਸੀਂ ਅਜੇ ਚਾਰ ਸਾਲ ਹੋਰ ਸਾਧ-ਸੰਗਤ ਦੀ ਸੇਵਾ ਕਰੋਗੇ।" ਸੰਤਾਂ ਕਿਹਾ, "ਸਤਿ ਬਚਨ ਜੀ।" ਸੰਤਾਂ ਨੇ ਤਜਿੰਦਰ ਸਿੰਘ ਨੂੰ ਆਖਿਆ ਤੁਹਾਡਾ ਘਰ ਭਾਗਾਂ ਵਾਲਾ ਹੈ ਜਿਥੇ ਸਤਿਗੁਰਾਂ ਪ੍ਰਗਟ ਹੋ ਕੇ ਦਰਸ਼ਨ ਦਿੱਤੇ ਹਨ।

ਤਜਿੰਦਰ ਸਿੰਘ ਪਿੰਡ ਤਾਰਾਗੜ੍ਹ (ਨਜ਼ਦੀਕ ਬਟਾਲਾ) 24-25 ਵਰ੍ਹਿਆਂ ਤੋਂ ਸੰਤ ਬਲਵੰਤ ਸਿੰਘ ਜੀ ਦਾ ਬਹੁਤ ਹੀ ਨਿਕਟਵਰਤੀ ਸੇਵਦਾਰ ਰਿਹਾ ਹੈ।

ਉਸ ਨਾਲ ਵਾਪਰੀਆਂ ਕਈ ਦੁਰਘਟਨਾਵਾਂ ਸਮੇਂ ਸੰਤਾਂ ਨੇ ਉਸਦੀ ਸਹਾਇਤਾ ਕੀਤੀ। ਸੰਤ ਅਕਸਰ ਇਹਦੇ ਘਰ ਹੀ ਰਹਿੰਦੇ ਸਨ। ਤਜਿੰਦਰ ਸਿੰਘ ਸੰਤਾਂ ਦੇ ਸੰਪਰਕ 'ਚ ਆਉਣ ਉਪਰੰਤ ਹੀ ਨਾਮਧਾਰੀ ਬਣਿਆ ਸੀ। ਇਹ ਬੜੇ ਗ਼ਰੀਬ ਸਨ। ਇਕ ਦਿਨ ਜਦੋਂ ਤਜਿੰਦਰ ਸਿੰਘ ਨੇ ਸੰਤਾਂ ਪਾਸ ਆਪਣੀ 'ਗੁਰਬਤ' ਕੱਟਣ ਦੀ ਬੇਨਤੀ ਕੀਤੀ ਤਾਂ ਸੰਤਾਂ ਨੇ ਆਪਣੇ ਹਸਤ-ਕੰਵਲਾਂ ਦੀਆਂ ਦੋਹਾਂ ਤਲੀਆਂ ਨੂੰ ਆਪਸ ਵਿੱਚ ਖੂਬ ਰਗੜ ਕੇ ਕਿਹਾ — ''ਕਾਕਾ ! ਤੇਰੇ ਹੱਥ 'ਚੋਂ ਗਰੀਬੀ ਵਾਲੀਆਂ ਲਕੀਰਾਂ ਸਤਿਗੁਰੂ ਜਗਜੀਤ ਸਿੰਘ ਜੀ ਦੀ ਬਖਸ਼ਿਸ਼ ਸਦਕਾ ਮੇਟ ਦਿੱਤੀਆਂ ਹਨ।'' ਇੰਞ ਸੰਤਾਂ ਨੇ ਆਪਣੇ ਸੇਵਕ ਦੀ ਕਿਸਮਤ ਬਦਲ ਦਿੱਤੀ ਤੇ ਉਹਦਾ ਕਾਰੋਬਾਰ ਵਧੀਆ ਚੱਲਣ ਲੱਗ ਪਿਆ। ਕੁਝ ਸਮੇਂ ਬਾਅਦ ਤਜਿੰਦਰ ਸਿੰਘ ਦੀ ਤਿੰਨ ਕਨਾਲ ਜੱਦੀ ਜਮੀਨ ਉਪਰ ਕਿਸੇ ਦੁਆਰਾ ਕੀਤੇ ਨਜਾਇਜ ਕਬਜ਼ੇ 'ਚੋਂ ਛੁਡਵਾ ਕੇ ਸੰਤਾਂ ਨੇ ਉਸਨੂੰ ਕਈ ਲੱਖ ਦਾ ਲਾਭ ਵੀ ਪਹੁੰਚਾਇਆ।

ਸੰਨ 1999 ਦੀ ਸਰਦੀਆਂ ਦੀ ਰੁੱਤੇ ਇਕ ਦਿਨ ਤਜਿੰਦਰ ਅੱਧੀ ਰਾਤ ਤੱਕ ਆਪਣੀ ਆਟਾ ਚੱਕੀ ਤੇ ਕੰਮ ਕਰਦਾ ਰਿਹਾ। ਜਦ ਘਰ ਨੂੰ ਵਾਪਸ ਪਰਤ ਰਿਹਾ ਸੀ ਤਾਂ ਤਿੰਨ-ਚਾਰ ਫਰਲਾਂਗ ਦੀ ਦੂਰੀ ਤੇ ਇਸ ਨੂੰ ਪੰਜ ਕੁ ਸਾਲ ਦਾ ਇਕ ਬੱਚਾ ਮਿਲਿਆ ਜੋ ਇਸਨੂੰ ਸਤਾਉਣ ਲੱਗ ਪਿਆ। ਤਜਿੰਦਰ ਨੇ ਉਸ ਬੱਚੇ ਦੇ ਇਕ ਚਪੇੜ ਮਾਰੀ ਤਾਂ ਉਸਨੇ ਛੇ ਫੁੱਟ ਲੰਮੇ ਆਦਮੀ ਦਾ ਰੂਪ ਧਾਰ ਲਿਆ। ਤਜਿੰਦਰ ਡਰ ਗਿਆ। ਉਸੇ ਵਕਤ ਸੰਤ ਬਲਵੰਤ ਸਿੰਘ ਵੀ ਉਸ ਜਗ੍ਹਾ ਆ ਪਹੁੰਚੇ। ਸੰਤਾਂ ਪੁਛਿਆ — ''ਤਜਿੰਦਰ ! ਤੂੰ ਡਰਿਆ ਕਿਉਂ ਹੈਂ ? ਇਹਦੇ ਇਕ ਹੋਰ ਚਪੇੜ ਮਾਰ।'' ਸੰਤਾਂ ਦਾ ਆਸਰਾ ਮਿਲਣ ਕਰਕੇ ਤਜਿੰਦਰ ਨੇ ਉਸ ਦੇ ਮੂੰਹ ਤੇ ਚਪੇੜ ਜੜ ਦਿੱਤੀ। ਉਹ ਦੁਬਾਰਾ ਬੱਚਾ ਬਣ ਗਿਆ। ਸੰਤਾਂ ਤਜਿੰਦਰ ਨੂੰ ਕਿਹਾ — ''ਇਸਨੂੰ ਮੇਰੇ ਪੈਰਾਂ ਵੱਲ ਕਰ।'' ਤਜਿੰਦਰ ਨੇ ਉਸ ਬੱਚੇ ਨੂੰ ਗਿਚੀਉਂ ਫੜ ਕੇ ਸੰਤਾਂ ਦੇ ਚਰਨਾਂ ਨਾਲ ਲਾ ਦਿੱਤਾ। ਉਹ ਬੱਚਾ ਸੰਤਾਂ ਦੇ ਚਰਨਾਂ ਨਾਲ ਮੱਥਾ ਰਗੜਦੇ ਹੋਏ, ਤੜਪ-ਤੜਪ ਕੇ ਓਥੇ ਹੀ ਮਰ ਗਿਆ। ਤਜਿੰਦਰ ਤੇ ਸੰਤਾਂ ਨੇ ਉਸ ਪ੍ਰੇਤ ਬੱਚੇ ਦੇ ਮ੍ਰਿਤਕ ਸਰੀਰ ਨੂੰ ਇਕ ਟੋਭੇ ਲਾਗੇ ਟੋਏ ਵਿੱਚ ਦੱਬ ਦਿੱਤਾ ਤੇ ਨਿਸ਼ਚਿੰਤ ਹੋ ਕੇ ਘਰ ਨੂੰ ਚਲੇ ਗਏ। ਤਜਿੰਦਰ ਨੇ ਜਦ ਸੰਤਾਂ ਨੂੰ ਪੁਛਿਆ ਕਿ ਉਹ ਕੌਣ ਸੀ ਤਾਂ ਸੰਤਾਂ ਕਿਹਾ — ''ਕਈ ਅਵਗਤ ਆਤਮਵਾਂ ਭਟਕਦੀਆਂ ਰਹਿੰਦੀਆਂ ਹਨ ਤੇ ਇੰਞ ਆਪਣੀ ਮੁਕਤੀ ਦਾ ਰਾਹ ਲੱਭਦੀਆਂ ਹਨ।''

ਜਥੇਦਾਰ ਇਕਬਾਲ ਸਿੰਘ (ਸ੍ਰੀ ਭੈਣੀ ਸਾਹਿਬ) ਨੇ ਦੱਸਿਆ ਕਿ ਇਕ ਦਿਨ ਪਿੰਡ ਮਸਾਣੀਆਂ (ਜ਼ਿਲਾ ਗੁਰਦਾਸਪੁਰ) ਵਿੱਚ ਸੰਤ ਬਲਵੰਤ ਸਿੰਘ ਜੀ ਇਕ ਸਿੱਖ ਦੇ ਘਰ ਵਰਨੀ ਕਰ ਰਹੇ ਸਨ। ਵਰਨੀ ਹੋਣ ਤੋਂ ਪਿਛੋਂ ਮੈਂ ਕੀਰਤਨ ਕਰ ਰਿਹਾ ਸੀ। ਉਸ ਸਮੇਂ ਬਟਾਲੇ ਦਾ ਵਸਨੀਕ, ਅੱਖਾਂ ਦਾ ਡਾਕਟਰ ਕਲਿਆਣ ਸਿੰਘ ਤੇ ਉਹਦੀ ਪਤਨੀ ਆਪਣੀ ਇਕ ਜੁਆਨ ਬੇਟੀ ਨੂੰ ਨਾਲ ਲੈ ਕੇ ਆਏ। ਕੀਰਤਨ ਉਪਰੰਤ ਜਦੋਂ ਸੰਤ ਵਿਹਲੇ ਹੋਏ ਤਾਂ ਡਾਕਟਰ ਕਲਿਆਣ ਸਿੰਘ ਨੇ ਸੰਤਾਂ ਪਾਸ

ਬੇਨਤੀ ਕੀਤੀ, "ਸੰਤ ਜੀ ! ਸਾਡੀ ਇਹ ਬੇਟੀ ਜਮਾਂਦਰੂ ਹੀ ਗੁੰਗੀ ਹੈ, ਬੋਲ ਨਹੀਂ ਸਕਦੀ। ਹੁਣ ਇਹ ਜੁਆਨ ਹੋ ਗਈ ਹੈ। ਅਸੀਂ ਬੜੇ ਫਿਕਰਮੰਦ ਹਾਂ ਕਿ ਇਸ ਦੀ ਸ਼ਾਦੀ ਕਿਵੇਂ ਕਰੀਏ। ਅਸੀਂ ਤਾਂ ਸੋਭਾ ਸੁਣ ਕੇ ਤੁਹਾਡੇ ਪਾਸ ਆਏ ਹਾਂ। ਸਾਡੀ ਇਸ ਬੱਚੀ ਤੇ ਪਰਉਪਕਾਰ ਕਰੋ ਕਿ ਇਹ ਬੋਲਣ ਲੱਗ ਪਏ।" ਸੰਤਾਂ ਨੇ ਉਸ ਲੜਕੀ ਵੱਲ ਨਜ਼ਰ ਭਰ ਕੇ ਤੱਕਿਆ ਤੇ ਆਖਿਆ -- "ਇਹ ਤਾਂ ਇਹਦਾ ਕਰਮ ਰੋਗ ਹੈ, ਮੈਂ ਕੀ ਕਰ ਸਕਦਾ ਹਾਂ।" ਡਾ: ਕਲਿਆਣ ਸਿੰਘ ਤੇ ਉਹਦੀ ਪਤਨੀ ਦੋਵਾਂ ਨੇ ਬੜੇ ਤਰਲੇ ਮਿੰਨਤਾਂ ਕੀਤੀਆਂ। ਤੀਸਰੀ ਵਾਰੀ ਬੇਨਤੀ ਸੁਣਨ ਉਪਰੰਤ ਸੰਤਾਂ ਨੇ ਉਸ ਲੜਕੀ ਨੂੰ ਆਪਣੇ ਹੱਥ ਨਾਲ ਉਹ ਦੀਆਂ ਪੁੜਪੜੀਆਂ ਤੋਂ ਪਕੜ ਕੇ ਕਿਹਾ — "ਬੋਲ ਬੇਟਾ, ਧੰਨ ਸਤਿਗੁਰੂ ਰਾਮ ਸਿੰਘ ਜੀ।" ਸੰਤਾਂ ਨੇ ਆਪਣੇ ਇਸ਼ਟ ਦੇਵ, ਸਤਿਗੁਰੂ ਦੀ ਕ੍ਰਿਪਾ ਸਦਕਾ, ਉਸ ਗੁੰਗੀ ਲੜਕੀ ਦੇ ਮੂੰਹੋਂ ਪੰਜ ਵਾਰੀ 'ਧੰਨ ਸਤਿਗੁਰੂ ਰਾਮ ਸਿੰਘ' ਕਹਾਇਆ। ਫਿਰ ਉਸ ਨੂੰ ਪੁਛਿਆ, "ਤੂੰ ਅੱਜ ਘਰੋਂ ਪ੍ਰਸ਼ਾਦਾ ਕਾਹਦੇ ਨਾਲ ਛਕਿਆ ਹੈ ?" ਲੜਕੀ ਨੇ ਕਿਹਾ — "ਜੀ, ਮਾਂਹ ਦੀ ਦਾਲ ਨਾਲ।" ਇੰਵ ਸੰਤਾਂ ਨੇ ਆਪਣੇ ਸਤਿਗੁਰੂ ਦੀ ਸ਼ਕਤੀ ਸਦਕਾ ਉਸ ਗੁੰਗੀ ਲੜਕੀ ਦਾ ਕਰਮ ਰੋਗ ਕੱਟਿਆ। ਉਹਦੇ ਮਾਤਾ-ਪਿਤਾ ਅਸਚਰਜ ਹੋ ਕੇ 'ਧੰਨ' 'ਧੰਨ' ਕਰਨ ਲੱਗ ਪਏ। ਡਾਕਟਰ ਕਲਿਆਣ ਸਿੰਘ ਨੇ ਸੰਤਾਂ ਦਾ ਧੰਨਵਾਦ ਕਰਦਿਆਂ ਪੁਛਿਆ -- "ਸਤਿਗੁਰੂ ਰਾਮ ਸਿੰਘ ਕੌਣ ਹਨ?" ਸੰਤਾਂ ਨੇ ਕਿਹਾ — "ਜਿਸ ਕੰਮ ਵਾਸਤੇ ਤੁਸੀਂ ਅੱਜ ਏਥੇ ਆਏ ਸੀ, ਉਹ ਕੰਮ ਤੁਹਾਡਾ ਹੋ ਗਿਆ ਹੈ। "ਸਤਿਗੁਰੂ ਰਾਮ ਸਿੰਘ ਜੀ ਬਾਰੇ ਜਾਣਨਾ ਚਾਹੁੰਦੇ ਹੋ ਤਾਂ ਫਿਰ ਕਦੀ ਆਉਣਾ।" ਇਹ ਘਟਨਾ ਜਥੇਦਾਰ ਇਕਬਾਲ ਸਿੰਘ ਦੀ ਮੌਜੂਦਗੀ ਵਿੱਚ ਵਾਪਰੀ ਸੀ ਤੇ ਇਸ ਦਾ ਜ਼ਿਕਰ ਸੰਤਾਂ ਦੇ ਸਸਕਾਰ ਸਮੇਂ ਸੰਤ ਹਰਪਾਲ ਸਿੰਘ 'ਸੇਵਕ' ਨੇ ਵੀ ਕੀਤਾ ਸੀ।

ਸੰਤ ਜਸਵਿੰਦਰ ਸਿੰਘ (ਥਾਣੇਦਾਰ) ਦੀ ਹਾਜਰੀ ਵਿੱਚ ਬਹਾਦੁਰ ਹੁਸੈਨ ਪਿੰਡ ਵਿਖੇ ਵੀ ਇਕ ਅਜਿਹੀ ਘਟਨਾ ਵਾਪਰੀ। ਜਿਸ ਵਿੱਚ ਕਿਸੇ ਐਕਸੀਡੇਂਟ ਤੋਂ ਬਾਅਦ ਗੁੰਗੀ ਹੋਈ ਇਕ ਲੜਕੀ ਨੂੰ ਵੀ ਸੰਤ ਬਲਵੰਤ ਸਿੰਘ ਹੁਰਾਂ ਨੇ ਸਤਿਗੁਰੂ ਜੀ ਦੀ ਕ੍ਰਿਪਾ ਸਦਕਾ, ਲੜਕੀ ਨੂੰ ਮੱਥੇ ਤੋਂ ਫੜ ਕੇ ਇਵੇਂ ਹੀ ਰਾਜ਼ੀ ਕੀਤਾ ਸੀ ਤੇ ਉਹ ਵੀ ਬੋਲਣ ਲੱਗ ਪਈ ਸੀ।

ਜਦੋਂ ਚਾਰ ਕੁ ਸਾਲ ਪਹਿਲਾਂ ਸੰਤ ਜੀ ਦੀ ਦੇਹ ਢਿੱਲੀ ਹੋਈ ਤਾਂ ਗ੍ਰਿਬ ਨਿਵਾਜ ਜੀ ਦੇ ਚਰਨਾਂ ਵਿੱਚ ਅਰਜ ਕੀਤੀ। ਗ੍ਰਿਬ ਨਿਵਾਜ ਸ੍ਰੀ ਸਤਿਗੁਰੂ ਜਗਜੀਤ ਸਿੰਘ ਨੇ ਭਜਨ ਸਿਮਰਨ ਦੀ ਵਰਨੀ ਦਾ ਹੁਕਮ ਦਿੱਤਾ ਜੋ ਤੁਰੰਤ ਸੰਤ ਰਛਪਾਲ ਸਿੰਘ ਨੇ ਸਤਿਗੁਰੂ ਜੀ ਦੇ ਹੁਕਮ ਨਾਲ ਕਰਵਾ ਦਿੱਤੀ। ਸੰਤ ਤਾਰਾਗੜ ਸੰਤ ਤਜਿੰਦਰ ਸਿੰਘ ਦੇ ਘਰ ਸਨ। ਉਥੇ ਵੀ ਸਿਮਰਨ ਦੀ ਵਰਨੀ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਕੀਤੀ ਗਈ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇਂ ਸੰਤ ਜਸਵਿੰਦਰ ਸਿੰਘ ਜੀ ਤੇ ਉਹਨਾਂ ਦੀ ਸੁਪਤਨੀ ਨੂੰ ਸੰਤਾਂ ਦਾ ਹਾਲ ਜਾਨਣ ਵਾਸਤੇ ਭੇਜਨ ਲੱਗਿਆਂ ਹੁਕਮ

ਕੀਤਾ ''ਸੰਤਾਂ ਨੂੰ ਪਰਸ਼ਾਦ ਭੇਜਣਾ ਹੈ।'' ਹੁਕਮ ਹੋਇਆ, ''ਚੌਸਾ ਅੰਬ ਲਿਆਂਦਾ ਜਾਵੇ।'' ਅੰਬ ਦਾ ਪਤਾ ਕੀਤਾ, ਨਾ ਮਿਲਿਆ। ਸਤਿਗੁਰੂ ਜਗਜੀਤ ਸਿੰਘ ਜੀ ਨੇ ਪਿਸਤਾ, ਬਦਾਮ ਦੀ ਗਿਰੀ ਤੇ ਬਹੁਤ ਵਧੀਆਂ ਦੁੱਧ ਤੋਂ ਬਣੀਆਂ ਟਾਫੀਆਂ ਸੰਤਾਂ ਲਈ ਭੇਜੀਆਂ। ਪ੍ਰਸਾਦ ਲੈਂ ਕੇ ਸੰਤ ਜਸਵਿੰਦਰ ਸਿੰਘ ਤੇ ਉਹਨਾਂ ਦੀ ਪਤਨੀ ਕੰਵਲਜੀਤ ਕੌਰ, ਤੇ ਮੈਂ ਸੰਤਾਂ ਦੇ ਕੋਲ ਤਾਰਾਗੜ੍ਹ ਤਜਿੰਦਰ ਸਿੰਘ ਦੇ ਘਰ ਪਹੁੰਚੇ। ਸੰਤ ਮੰਜੇ ਤੇ ਬਿਰਾਜਮਾਨ ਸਨ। ਉਹ ਉਠ ਕੇ ਚੱਲ ਫਿਰ ਨਹੀਂ ਸਨ ਸਕਦੇ। ਨਮਸਕਾਰ ਕਰਕੇ ਜਦੋਂ ਸੰਤਾਂ ਨੂੰ ਸਤਿਗੁਰੂ ਜੀ ਦਾ ਭੇਜਿਆ ਹੋਇਆ ਪ੍ਰਸਾਦ ਦਿੱਤਾ ਤਾਂ ਸੰਤ ਸੁਣਦੇ ਸਾਰ ਹੀ ਵਿਰਾਗੀ ਹੋ ਗਏ ਤੇਂ ਉਹ ਪ੍ਰਸਾਦ ਹੱਥ ਵਿੱਚ ਲੈ ਸਿਰ ਤੇ ਰੱਖ ਲਿਆ। ਸਾਰੇ ਹੀ ਵੇਖ ਕੇ ਵਿਰਾਗੀ ਹੋ ਗਏ। ਸੰਤ ਏਨੇ ਵਿਰਾਗੀ ਹੋਏ ਕਿ ਕੋਈ ਬਚਨ ਕਰਨਾ ਵੀ ਮੁਸ਼ਕਲ ਹੋ ਗਿਆ, ਬੱਸ ਏਨਾਂ ਹੀ ਕਿਹਾ ''ਐਸੀ ਲਾਲ ਤੁਝ ਬਿਨ ਕਵਨ ਕਰੇ।।'' ਸੰਤਾਂ ਨੇ ਪ੍ਰਸ਼ਾਦ, ਸਰਦਾਈ ਬਣਾ ਕੇ ਛਕਿਆ। ਕੁਝ ਹੀ ਦਿਨਾਂ ਵਿੱਚ ਸਤਿਗੁਰੂ ਜੀ ਦੀ ਕ੍ਰਿਪਾ ਨਾਲ ਏਨੀ ਬਿਰਧ ਅਵਸਥਾ ਵਿੱਚ ਫਿਰ ਦੁਬਾਰਾ ਤੁਰਨ ਲੱਗ ਪਏ ਤੇ ਸਤਿਗੁਰੂ ਜੀ ਦਾ ਜੱਸ ਸੰਗਤਾਂ ਨੂੰ ਸੁਣਾ ਕੇ ਗੁਰ ਚਰਨਾ ਨਾਲ ਜੋੜਨ ਲੱਗ ਪਏ।

ਸੰਤਾਂ ਨੇ ਉਸ ਟਾਇਮ ਬਚਨ ਕੀਤਾ ਕਿ ਸਤਿਗੁਰੂ ਜਗਜੀਤ ਸਿੰਘ ਜੀ ਨੇ ਮੈਨੂੰ ਚਾਰ ਸਾਲ ਹੋਰ ਸਾਧ ਸੰਗਤ ਦੀ ਸੇਵਾ ਕਰਨ ਨੂੰ ਦਿੱਤੇ ਹਨ। ਸੰਤਾਂ ਨੇ ਇਹ ਚਾਰ ਸਾਲ ਦਿਨ ਰਾਤ ਇਕ ਕਰਕੇ ਗੁਰੂ ਘਰ ਦਾ ਪ੍ਰਚਾਰ ਕੀਤਾ, ਹਵਨ, ਵਰਨੀਆਂ, ਕੀਰਤਨ ਦਾ ਪ੍ਰਵਾਹ ਬਣਿਆ ਹੀ ਰਿਹਾ। ਸੰਤਾਂ ਨੇ ਬਿਜਲੀ ਵਾਲ ਦੇ ਨੇੜੇ ਸਰੂਪਵਾਲੀਆਂ ਦੇ ਡੇਰੇ ਤੇ ਕ੍ਰਿਪਾ ਕੀਤੀ। ਜਿੰਨਾ ਦੇ ਵੱਡੇ ਬਜੁਰਗ ਤਾਂ ਨਾਮਧਾਰੀ ਸਨ। ਪਰ ਅੱਗੋਂ ਖੇਡ ਵਿਗੜ ਗਈ। ਕਦੇ ਸਮਾਂ ਸੀ ਜਦੋਂ ਇਸ ਡੇਰੇ ਤੇ ਖਾੜਕੂਵਾਦ ਹਾਵੀ ਸੀ। ਸਤਿਗੁਰੂ ਜਗਜੀਤ ਸਿੰਘ ਜੀ ਦੀ ਕ੍ਰਿਪਾ ਨਾਲ ਇਹ ਪਰਿਵਾਰ ਫਿਰ ਆਪਣੇ ਮੁੱਢ ਨਾਲ ਜੁੜਿਆ। ਫਿਰ ਸੰਤਾਂ ਦੀ ਸੰਗਤ ਹੋ ਗਈ। ਸਰਪੰਚ ਅਮਰਜੀਤ ਸਿੰਘ ਹੋਰਾਂ ਅਰਜ ਕੀਤੀ ਸੰਤ ਜੀ ਬਾਕੀ ਤਾਂ ਸਭ ਠੀਕ ਹੋ ਗਏ। ਹਰਦੇਵ ਸਿੰਘ ਤੇ ਕ੍ਰਿਪਾ ਕਰੋ, ਉਸ ਦਾ ਸੁਭਾਅ ਬੜਾ ਚੰਚਲ ਹੈ, ਉਹ ਨਹੀਂ ਆਪਣੀਆਂ ਆਦਤਾਂ ਤੋਂ ਹੱਟਦਾ (ਸੰਤ ਹਰਦੇਵ ਸਿੰਘ ਪਹਿਲਾਂ ਖਾੜਕੂਵਾਦ ਸਮੇਂ ਪਾਕਿਸਤਾਨ ਵੀ ਰਹਿ ਚੁਕੇ ਸਨ ਤੇ ਸਰਗਰਮ ਸਨ।) ਸੰਤਾਂ ਨੇ ਐਸੀ ਕ੍ਰਿਪਾ ਕੀਤੀ ਕਿ ਭਜਨ ਦੇ ਕੇ ਉਸਦਾ ਜੀਵਨ ਹੀ ਬਦਲ ਦਿਤਾ। ਉਹ ਹਰਦੇਵ ਸਿੰਘ ਜੀ ਹੁਣ ਸੰਤ ਹਰਦੇਵ ਸਿੰਘ ਹਨ। ਸੰਤਾਂ ਦੇ ਹੁਕਮ ਅਨੁਸਾਰ ਉਹਨਾਂ ਦੇ ਡੇਰੇ ਕੋਲ ਸੰਤਾਂ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਨਾਮ ਤੇ ਸਫੈਦ ਨਿਸ਼ਾਨ ਸਾਹਿਬ ਝੁਲਾਏ ਤੇ ਮੱਸਿਆ ਦੇ ਦਿਨ ਸਾਰੀ ਸਾਧ ਸੰਗਤ ਨੂੰ ਇਕਠਿਆਂ ਕਰਕੇ ਕਥਾ ਕੀਰਤਨ ਹੋਣ ਲੱਗਾ। ਇਸੇ ਤਰ੍ਹਾਂ ਬਹਾਦਰ ਹੁਸੈਨ ਸੰਤ ਕਰਤਾਰ ਸਿੰਘ ਜਿੰਨਾਂ ਦਾ ਪ੍ਰੀਵਾਰ ਵੀ ਸੰਤਾਂ ਦਾ ਬੜਾ ਸੇਵਕ ਹੈ। ਇਥੇ ਵੀ ਸੰਤਾਂ ਨੇ ਸੰਗਰਾਦ ਦਾ ਮੇਲਾ ਸ਼ੁਰੂ ਕੀਤਾ। ਬੜੀ ਭਾਰੀ ਗਿਣਤੀ ਵਿੱਚ ਸੰਗਤ ਜੁੜਦੀ ਤੇ ਇਲਾਕੇ ਦੇ ਸੂਬਾ ਸਹਿਬਾਨ, ਸੂਬਾ ਅਜੀਤ, ਸੂਬਾ ਮੋਹਕਮ ਸਿੰਘ, ਸੰਤ ਨਿਸ਼ਾਨ

ਸਿੰਘ ਕਥਾਵਾਚਕ, ਸੰਤ ਸੁਰਜੀਤ ਸਿੰਘ ਮੁਸਤਫਾਪੁਰ, ਸੰਤ ਗੁਰਬਚਨ ਸਿੰਘ ਬਹਾਦਰ ਹੁਸੈਨ ਅਤੇ ਹਰਪਾਲ ਸਿੰਘ ਕਵੀਸ਼ਰ ਇਸ ਸਮਾਗਮ ਵਿੱਚ ਹਿੱਸਾ ਲੈਂਦੇ। ਗਿਆਨੀ ਜੀ ਅੰਤ ਵਿੱਚ ਮਹੀਨੇ ਦੇ ਸ਼ਬਦ ਦੀ ਕਥਾ ਕਰਦੇ। ਇਕ ਇਹ ਥਾਂ ਸੀ ਜਿਥੇ ਸਾਰੀ ਸੰਗਤ ਸਵੇਰੇ 10:00 ਵਜੇ ਤੋਂ ਸ਼ਾਮ 4-5 ਵਜੇ ਤੱਕ ਅਡੋਲ ਬੈਠ ਕੇ ਸਿਮਰਨ ਕਰਦੀ, ਭੋਗ ਤੋਂ ਬਾਅਦ ਲੰਗਰ, ਲੋਕਾਂ ਦੇ ਦੁੱਖ ਤਕਲੀਫਾਂ ਸੁਨਣ ਤੇ ਦਵਾਈ ਦਾ ਪ੍ਰਵਾਹ ਸ਼ੁਰੂ ਹੋ ਜਾਂਦਾ। ਸੰਤਾਂ ਨੇ ਸੰਤ ਕਰਤਾਰ ਸਿੰਘ ਜੀ ਨੂੰ ਦਵਾਈ ਬਾਰੇ ਕਾਫੀ ਜਾਣਕਾਰੀ ਦਿੱਤੀ ਹੈ। ਸੰਤਾਂ ਨੇ ਆਪਣੇ ਹਿਕਮਤ ਵਾਲੇ ਸਰਟੀਫਿਕੇਟ ਬਲਬੀਰ ਸਿੰਘ ਜਾਗਲੇ ਪਿੰਡ ਵਿੱਚ ਉਸ ਨੂੰ ਇਹ ਕਹਿ ਕੇ ਦਿੱਤੇ, "ਤੂੰ ਗਰੀਬਾਂ ਦਾ ਭਲਾ ਕਰੀਂ ਤੇ ਤੇਰੇ ਪਰਿਵਾਰ ਦੀ ਪਰਵਰਿਸ਼ ਵੀ ਹੋ ਜਾਵੇਗੀ।" ਉਹਨਾਂ ਨੇ ਜਿੰਦਗੀ ਵਿੱਚ ਬੇਅੰਤ ਦੁਖੀਆਂ ਦੇ ਦੁਖ ਦੂਰ ਕਰਕੇ ਉਹਨਾਂ ਨੂੰ ਧਰਵਾਸ ਦਿੱਤੀ। ਗਰੀਬਾਂ ਦੀ ਮਦਦ ਕੀਤੀ। ਸੰਤਾਂ ਦੀ ਲਾਲ ਦਵਾਈ ਬੜੀ ਹਰਮਨ ਪਿਆਰੀ ਸੀ। ਸੰਤਾਂ ਨੇ ਬਹੁਤ ਸਾਰੀ ਬਣਾ ਕੇ ਰੱਖਣੀ ਤੇ ਲੋੜ ਵੰਦਾਂ ਨੂੰ ਮੁਫਤ ਵੰਡਣੀ। ਉਹ ਦਵਾਈ ਇਕ ਚਮਤਕਾਰ ਸੀ ਜੋ ਕੁਝ ਵੀ ਸੈਕਿੰਟਾਂ ਵਿੱਚ ਅਸਰ ਕਰਕੇ ਸਰੀਰ ਨੂੰ ਤੁਰੰਤ ਠੀਕ ਕਰ ਦਿੰਦੀ ਸੀ।

ਜਦੋਂ ਸੰਤ ਬਲਵੰਤ ਸਿੰਘ ਜੀ ਪਹਿਲੀ ਵਾਰ ਬਹਾਦੁਰ ਹੁਸੈਨ ਆਏ ਤਾਂ ਸੰਤ ਸਾਧਾ ਸਿੰਘ ਜੀ ਸੜਕ ਤੇ ਮਿਲ ਪਏ ਤੇ ਸੰਤਾਂ ਨੂੰ ਘਰ ਲੈ ਕੇ ਆਏ। ਅੱਗੋਂ ਸੰਤ ਗਿਆਨ ਸਿੰਘ ਜੀ ਕੁਝ ਸਰੀਰਾਂ ਦੇ ਨਾਲ ਸੰਤਾਂ ਮਹਾਂ-ਪੁਰਸ਼ਾਂ ਦੇ ਬਚਨ ਹੀ ਕਰ ਰਹੇ ਸਨ। ਜਦੋਂ ਸੰਤ ਗਿਆਨ ਸਿੰਘ ਜੀ ਨੇ ਸੰਤ ਬਲਵੰਤ ਸਿੰਘ ਜੀ ਦੇ ਦਰਸ਼ਨ ਕੀਤੇ ਤਾਂ ਆਪ ਮੁਹਾਰੇ ਹੀ ਮੂੰਹ 'ਚੋਂ ਇਹ ਸ਼ਬਦ ਨਿਕਲੇ ਇਹ ਉਹ ਸੰਤ ਹਨ ਜਿੰਨਾਂ ਬਾਰੇ ਸੁਖਮਨੀ ਸਾਹਿਬ ਵਿੱਚ ਲਿਖਿਆ ਹੈ "ਬ੍ਰਹਮ ਗਿਆਨੀ ਕਾ ਕਥਿਆ ਨਾ ਜਾਏ ਅਧਾਖਰੁ"। ਸਾਰੇ ਉਠ ਕੇ ਚਰਨੀ ਲੱਗੇ। ਬੜੀਆਂ ਖੁਸ਼ੀਆਂ ਹੋ ਗਈਆਂ। ਜਦੋਂ ਗੁਰਬਾਣੀ ਨੇ ਇਹ ਫੈਸਲਾ ਕਰ ਦਿੱਤਾ ਹੈ ਤਾਂ ਸੰਤਾਂ ਦੀ ਮਹਿਮਾ ਕੌਣ ਲਿਖ ਸਕਦਾ ਹੈ ?

ਸੰਤ ਗਿਆਨ ਸਿੰਘ ਦੀ ਬੇਟੀ ਕੰਵਲਜੀਤ ਕੌਰ ਤੇ ਉਹਨਾਂ ਦੇ ਪਤੀ ਜਸਵਿੰਦਰ ਸਿੰਘ ਨੇ ਸੰਤਾਂ ਨੂੰ ਕਈ ਵਾਰ ਆਪਣੇ ਗ੍ਰਹਿ ਸ੍ਰੀ ਭੈਣੀ ਸਾਹਿਬ ਚਰਨ ਪਾਉਣ ਦੀ ਇੱਛਾ ਜ਼ਾਹਿਰ ਕੀਤੀ। ਸੰਤਾਂ ਨੇ ਬਚਨ ਕੀਤਾ ਮੈਂ ਜਰੂਰ ਜਾਵਾਂਗਾ ਪਰ ਜਦੋਂ ਸਮਾਂ ਆਵੇਗਾ।

ਕੁਝ ਦਿਨਾਂ ਤੋਂ ਸੰਤ ਆਪਣੀ ਰਸਨਾ ਤੋਂ ਕਹਿ ਰਹੇ ਸਨ — ਮੇਰੀ ਆਯੂ ਦਾ ੪੪ਵਾਂ ਵਰ੍ਹਾ ਸ਼ੁਰੂ ਹੋ ਗਿਆ ਹੈ। ਸੰਤ ਤਜਿੰਦਰ ਸਿੰਘ ਤਾਰਾਗੜ੍ਹ ਵ੍ਹਾਲਿਆਂ ਦੇ ਘਰੋਂ ਬੀਬੀ ਨਵਦੀਪ ਕੌਰ ਨੂੰ ਕਹਿਣ ਲੱਗੇ, "ਆਹ ! ਮੇਰਾ ਕੰਘਾ ਸੰਭਾਲ ਕੇ ਰੱਖੀਂ।" ਉਸ 'ਸਤਿਬਚਨ' ਕਿਹਾ। ਫਿਰ ਦੁਬਾਰਾ ਬਚਨ ਕੀਤਾ, "ਚੰਗੀ ਤਰ੍ਹਾਂ ਸੰਭਾਲੀ।" ਬੀਬੀ ਨੇ ਕਿਹਾ, "ਬਾਬਾ ਜੀ, ਕੀ ਗੱਲ ਹੈ ?" ਤਾਂ ਸੰਤਾਂ ਨੇ ਕਿਹਾ, "ਹੁਣ ਅਸੀਂ ਬਹੁਤ ਦੇਰ ਬਾਅਦ ਮਿਲਣਾ ਹੈ। ਬਹੁਤ ਦੇਰ ਬਾਅਦ, ਪਤਾ ਨਹੀਂ ਕਿੰਨੀ ਦੇਰ ਬਾਅਦ, ਪਰ ਮੇਰਾ ਤੁਹਾਡੇ ਨਾਲ ਵਾਅਦਾ ਹੈ ਕਿ ਜਿਥੇ

ਮੈਂ ਰਹਾਂਗਾ ਤੁਹਾਨੂੰ ਵੀ ਆਪਣੇ ਕੋਲ ਰੱਖਾਂਗਾ।'' ਇਹ ਆਉਣ ਵਾਲੇ ਸਮੇਂ ਦੇ ਸੰਕੇਤਕ ਬਚਨ ਸਨ।

28 ਦਸੰਬਰ 2005 ਨੂੰ ਸੰਤ ਜੀ, ਸੰਤ ਕਰਤਾਰ ਸਿੰਘ ਬਹਾਦੁਰ ਹੁਸੈਨ ਵਾਲਿਆਂ ਦੇ ਘਰੋਂ, ਪਰਿਵਾਰ ਨੂੰ ਬੜੀਆਂ ਖੁਸ਼ੀਆਂ ਦੇ ਕੇ ਵਿਦਾ ਹੋਏ ਤੇ ਉਮਰ ਪੁਰੇ ਆਪਣੇ ਇਕ ਪਿਆਰੇ ਸੇਵਕ ਹਰਜੀਤ ਸਿੰਘ ਦੇ ਘਰ ਡੇਰਾ ਕੀਤਾ। ਰਾਤ ਨੂੰ ਸਾਰੇ ਬੈਠ ਕੇ ਸੰਤ ਮਹਿੰਦਰ ਸਿੰਘ, ਸੁਖਵਿੰਦਰ ਸਿੰਘ, ਡਾ. ਅਜੀਤ ਸਿੰਘ, ਹਰਜੀਤ ਸਿੰਘ ਹੋਰਾਂ ਦਾ ਪਰਿਵਾਰ ਤੇ ਨਗਰ ਦੀ ਸੰਗਤ ਸੰਤਾਂ 'ਤੋਂ ਸਤਿਗੁਰੂ ਜਗਜੀਤ ਸਿੰਘ ਜੀ ਦੇ ਬਚਨ ਬਿਲਾਸ ਸੁਣਦੇ ਰਹੇ। ਫਿਰ ਸਾਰੇ ਸੰਤਾਂ ਦੀ ਆਗਿਆ ਅਨੁਸਾਰ ਵਿਦਾ ਹੋਏ, ਪਰ ਕਿਸੇ ਨੂੰ ਨਹੀਂ ਸੀ ਪਤਾ ਕਿ ਅਸੀਂ ਸੰਤਾਂ ਦੀ ਰਸਨਾ ਤੋਂ ਆਖਰੀ ਵਾਰ ਗੁਰਉਪਦੇਸ਼ ਸੁਣ ਰਹੇ ਹਾਂ। ਉਸ ਦਿਨ ਸੰਤਾਂ ਦੇ ਮਸਤਕ ਦਾ ਤੇਜ ਝੱਲਿਆ ਨਹੀਂ ਸੀ ਜਾਂਦਾ। ਫਿਰ, ਸੰਤ ਵੀ ਬਿਰਾਜ ਗਏ।

29 ਦਸੰਬਰ ਅੰਮ੍ਰਿਤ ਵੇਲੇ ਸੰਤ ਆਪਣੇ ਨਿਤ ਦੇ ਨਿਯਮ ਅਨੁਸਾਰ ਉਠੇ। ਰੇਡੀਓ ਤੇ ਗੁਰਬਾਣੀ ਦਾ ਪ੍ਰਸਾਰਣ ਆ ਰਿਹਾ ਸੀ। ਕੁਝ ਸਮਾਂ ਅੰਤਰ ਧਿਆਨ ਹੋ ਕੇ ਬਾਣੀ ਸੁਣੀ ਤੇ ਸਿਮਰਨ ਕੀਤਾ। ਸੰਤਾਂ ਨੇ ਸੇਵਕ ਹਰਜੀਤ ਨੂੰ ਆਵਾਜ ਦਿੱਤੀ — ''ਇਸ਼ਨਾਨ ਦਾ ਵੇਲਾ ਹੋ ਗਿਆ ਹੈ, ਮੈਨੂੰ ਇਸ਼ਨਾਨ ਕਰਵਾਉ।'' ਹਰਜੀਤ ਸਿੰਘ ਦੇ ਦੂਸਰੇ ਕਮਰੇ 'ਚੋਂ ਆਉਣ ਤੱਕ ਭਾਣਾ ਵਰਤ ਚੁੱਕਾ ਸੀ। ਜਬਰਦਸਤ ਅਟੈਕ ਹੋਇਆ ਜਿਸ ਕਾਰਣ ਸੰਤਾਂ ਦੀ ਰਸਨਾ ਕੰਮ ਕਰਨੋਂ ਹਟ ਗਈ। ਡਾਕਟਰ ਨੂੰ ਇਕ ਦਮ ਫੋਨ ਕਰਕੇ ਬੁਲਾ ਲਿਆ ਗਿਆ। ਡਾ.ਤਰਲੋਚਨ ਸਿੰਘ ਜੀ, ਜੋ ਸੰਤਾਂ ਦੇ ਮਿੱਤਰ ਵੀ ਸਨ, ਉਹ ਵੀ ਆ ਗਏ। ਡਾ. ਪਰਮਿੰਦਰ ਹਾਰਟ ਸਪੈਸ਼ਲਿਸਟ ਵੀ ਆ ਗਏ। ਉਹਨਾਂ ਨੇ ਵੇਖ ਕੇ ਦੱਸਿਆ ਕਿ ਸੰਤਾਂ ਨੂੰ ਅਧਰੰਗ ਦਾ ਅਟੈਕ ਹੋਇਆ ਹੈ। ਡਾਕਟਰ ਪਰਿਮੰਦਰ ਸਿੰਘ ਕਿਉਂਕਿ ਸੰਤਾਂ ਦਾ ਸ਼ਰਧਾਲੂ ਸੀ, ਉਸ ਨੇ ਸੰਤਾਂ ਦੇ ਇਲਾਜ ਵਾਸਤੇ ਅੰਮ੍ਰਿਤਸਰ ਇਕ ਡਾਕਟਰ ਨਾਲ ਸੰਪਰਕ ਕੀਤਾ। ਡਾਕਟਰ ਤਾਜਿੰਦਰ ਸਿੰਘ ਬਹਾਦੁਰ ਹੁਸੈਨ, ਸੰਤ ਕਰਤਾਰ ਸਿੰਘ, ਡਾ. ਅਜੀਤ ਸਿੰਘ ਉਮਰਪੁਰਾ, ਸੰਤ ਤਾਜਿੰਦਰ ਸਿੰਘ ਤਾਰਾਗੜ੍ਹ ਅਤੇ ਹਰਜੀਤ ਸਿੰਘ ਉਮਰਪੁਰਾ ਅਤੇ ਹੋਰ ਕਾਫੀ ਸਰੀਰ ਸੰਤਾਂ ਨੂੰ ਲੈ ਕੇ ਅੰਮ੍ਰਿਤਸਰ ਪਹੁੰਚ ਗਏ। ਡਾਕਟਰ ਉਪੱਲ ਨੇ ਚੈਕਅੱਪ ਦੌਰਾਨ ਦੱਸਿਆ ਕਿ ਸੰਤਾਂ ਨੂੰ ਬਹੁਤ ਜਬਰਦਸਤ ਅਟੈਕ ਹੋਇਆ ਹੈ। ਸੰਤਾਂ ਦੇ ਦਿਮਾਗ ਦੀ ਇਕ ਨਾੜੀ ਫੱਟ ਚੁੱਕੀ ਹੈ। ਉਸ ਵੇਲੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਦੇ ਚਰਨਾਂ ਵਿੱਚ ਅਰਜ਼ ਕੀਤੀ ਗਈ। ਗ੍ਰਿਬ ਨਿਵਾਜ ਜੀ ਹੁਕਮ ਕੀਤਾ ''ਸੰਤਾਂ ਨਮਿਤ ਭਜਨ ਦੀ ਵਰਨੀ ਕਰੋ।'' ਜਿਸ 'ਤੇ ਤੁਰੰਤ ਅਮਲ ਹੋਇਆ। ਸਤਿਗੁਰੂ ਜੀ ਨਾਲ ਲਗਾਤਾਰ ਸੰਪਰਕ ਬਣਿਆ ਹੋਇਆ ਸੀ। ਸੱਚੇ ਪਾਤਸ਼ਾਹ ਜੀ ਉਹਨਾਂ ਬਾਰੇ ਚਿੰਤਤ ਸਨ। 31 ਦਸੰਬਰ ਨੂੰ ਸਤਿਗੁਰੂ ਜੀ ਤੋਂ ਆਗਿਆ ਲੈ ਕੇ ਸੰਤ ਜਸਵਿੰਦਰ ਸਿੰਘ ਤੇ ਉਹਨਾਂ ਦੀ ਪਤਨੀ ਕੰਵਲਜੀਤ, ਡਾਕਟਰ ਹਰਵੰਤ ਸਿੰਘ ਸ੍ਰੀ ਭੈਣੀ ਸਾਹਿਬ ਤੇ ਉਹਨਾਂ ਦੀ ਪਤਨੀ ਜਦੋਂ ਅੰਮ੍ਰਿਤਸਰ ਨੂੰ ਚੱਲੇ ਤਾਂ ਗ੍ਰਿਬ ਨਿਵਾਜ ਜੀ ਨੇ ਹੁਕਮ

ਕੀਤਾ ''ਇਹਨਾਂ ਨੂੰ ਗੱਡੀ ਦਾ ਪ੍ਰਬੰਧ ਕਰ ਦਿਉ ਤੇ ਹੋਰ ਕਿਸੇ ਵੀ ਚੀਜ ਦੀ ਉਥੇ ਜਰੂਰਤ ਹੈ, ਲੈ ਜਾਉ।''

ਸੰਤਾਂ ਦੇ ਦਰਸ਼ਨ ਹਸਪਤਾਲ ਵਿੱਚ ਕਰਨ ਵਾਸਤੇ ਬਹੁਤ ਸੰਗਤ ਆਉਂਦੀ। ਲੋਕ ਪੁੱਛਦੇ, ਕੀ ਕਾਰਨ ਹੈ, ਨਾਮਧਾਰੀ ਸੰਗਤ ਏਡੀ ਵੱਡੀ ਗਿਣਤੀ ਵਿੱਚ ਇਕੱਠੀ ਕਿਉਂ ਹੋਈ ਹੈ ? ਜੋ ਵੀ ਸੰਤਾਂ ਦਾ ਨਾਮ ਸੁਣਦਾ ਉਹ ਹੀ ਦਰਸ਼ਨ ਕਰਨ ਵਾਸਤੇ ਰੁਕ ਜਾਂਦਾ। ਸੰਤ ਜਸਵਿੰਦਰ ਸਿੰਘ ਹੁਰਾਂ ਵੀ ਆਣ ਕੇ ਦਰਸ਼ਨ ਕੀਤੇ। ਉਸ ਵਕਤ ਸੰਤ ਬੋਲ ਤਾਂ ਨਹੀਂ ਸਨ ਸਕਦੇ ਪਰ ਆਵਾਜ਼ ਸੁਣ ਕੇ, ਦੇਖ ਕੇ, ਆਪਣੇ ਹੱਥ ਨਾਲ ਹੀ ਸਾਰਿਆਂ ਨੂੰ ਪਿਆਰ ਕਰਦੇ। ਇਹ ਸਿਲ-ਸਿਲਾ 5 ਜਨਵਰੀ ਤੱਕ ਚਲਦਾ ਰਿਹਾ। ਇਕ ਵੱਖਰੇ ਕਮਰੇ ਦਾ ਪ੍ਰਬੰਧ ਕਰਕੇ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਨਾਮ ਸਿਮਰਨ ਦੀ ਵਰਨੀ ਸ਼ੁਰੂ ਕਰ ਦਿੱਤੀ। ਸੰਤਾਂ ਨੇ ਇਥੇ ਵੀ ਸਤਿਗੁਰੂ ਜੀ ਦੀ ਕ੍ਰਿਪਾ ਦੁਆਰਾ ਸੰਗਤਾਂ ਨੂੰ ਸਿਮਰਨ ਨਾਲ ਜੋੜੀ ਰੱਖਿਆ। ਜਦੋਂ ਸੰਤਾਂ ਦੀ ਸਿਹਤ ਵਿੱਚ ਕੋਈ ਸੁਧਾਰ ਨਾ ਆਇਆ ਤਾਂ ਸਤਿਗੁਰੂ ਜਗਜੀਤ ਸਿੰਘ ਜੀ ਹੁਕਮ ਕੀਤਾ ''ਸੰਤਾਂ ਨੂੰ ਲੁਧਿਆਣੇ ਦਯਾਨੰਦ ਹਸਪਤਾਲ ਵਿੱਚ ਲੈ ਆਉ।'' ਡਾਕਟਰ ਨਾਲ ਵਿਚਾਰ ਹੋਈ। ਦੱਸਿਆ ਕਿ ਸਤਿਗੁਰੂ ਜੀ ਦਾ ਹੁਕਮ ਹੈ 'ਸਾਨੂੰ ਛੁੱਟੀ ਦੇ ਦਿਉ।' ਤਾਂ ਡਾਕਟਰ ਨੇ ਕਿਹਾ, ''ਲੈ ਜਾਉ, ਪਰ ਸੰਤ ਲੁਧਿਆਣੇ ਨਹੀਂ ਪਹੁੰਚ ਸਕਦੇ। ਹੋ ਸਕਦਾ ਹੈ ਰਸ਼ਤੇ ਵਿੱਚ ਹੀ ਸੁਆਸ ਪੂਰੇ ਕਰ ਜਾਣ।'' ਜਦੋਂ ਸੰਗਤ ਨੇ ਇਹ ਸ਼ਬਦ ਸੁਣੇ ਤਾਂ ਸਾਰੇ ਮਾਯੂਸ ਹੋ ਗਏ। ਮੈਂ (ਗੁਰਬਚਨ ਸਿੰਘ) ਸੰਤਾਂ ਦੇ ਦਰਸ਼ਨ ਕਰਨ ਵਾਸਤੇ ਹਸਪਤਾਲ ਦੇ ਅੰਦਰ ਮਨ ਵਿੱਚ ਇਹ ਖਿਆਲ ਲੈ ਕੇ ਗਿਆ ਕਿ ਸ਼ਾਇਦ ਸੰਤ ਸਾਡੇ ਤੋਂ ਬਹੁਤ ਜਲਦੀ ਵਿਛੜਨ ਵਾਲੇ ਹਨ। ਜਾ ਕੇ ਦਰਸ਼ਨ ਕੀਤੇ। ਸੰਤਾਂ ਦੇ ਚਰਨਾਂ ਤੇ ਮਸਤਕ ਜਾ ਧਰਿਆ। ਸੰਤਾਂ ਆਪਣੀਆਂ ਅੱਖਾਂ ਖੋਲ੍ਹ ਕੇ ਮੈਨੂੰ ਵੇਖਿਆ ਮੇਰਾ ਮਨ ਵੈਰਾਗੀ ਹੋ ਗਿਆ। ਖੱਬੇ ਪਾਸੇ ਜਾ ਕੇ ਮੈਂ ਸੰਤਾਂ ਦਾ ਹੱਥ ਆਪਣੇ ਹੱਥਾਂ ਵਿਚ ਲੈ ਲਿਆ। ਆਵਾਜ਼ ਦਿੱਤੀ। ਸੰਤਾਂ ਅੱਖਾਂ ਖੋਲ੍ਹ ਕੇ ਦਰਸ਼ਨ ਦਿੱਤੇ। ਆਪਣੇ ਹੱਥ ਨਾਲ ਮੇਰਾ ਹੱਥ ਘੁੱਟਿਆ। ਮੈਨੂੰ ਵੈਰਾਗੀ ਹੋਏ ਨੂੰ ਵੇਖ ਕੇ ਜਿਵੇਂ ਧਰਵਾਸ ਦੇ ਰਹੇ ਹੋਣ। ਬਾਰ-ਬਾਰ ਆਪਣੇ ਹਸਤ-ਕੰਵਲਾਂ ਨਾਲ ਮੇਰਾ ਹੱਥ-ਘੁੱਟ ਰਹੇ ਸਨ। ਉਸ ਵਕਤ ਮੇਰੇ ਕੋਲ ਸੰਤ ਕਰਤਾਰ ਸਿੰਘ ਬਹਾਦੁਰ ਹੁਸੈਨ, ਕਰਵਾਲੀਆਂ ਵਾਲੇ ਸਰਦਾਰ ਰਘੁਵੀਰ ਸਿੰਘ, ਸੰਤ ਹਰਦੀਪ ਸਿੰਘ ਹੋਠੀਆਂ ਮੌਜੂਦ ਸਨ। ਵਾਰੀ-ਵਾਰੀ ਸੰਤਾਂ ਨੇ ਆਪਣੇ ਖੱਬੇ ਹੱਥ ਨਾਲ ਸਾਰਿਆਂ ਨੂੰ ਪਿਆਰ ਕੀਤਾ।

ਸਾਰਿਆਂ ਦਾ ਮਨ ਸੰਤਾਂ ਦੇ ਵੈਰਾਗ ਨਾਲ ਭਰ ਗਿਆ ਸੀ। ਕੁਝ ਧੀਰਜ ਆਈ। ਲੁਧਿਆਣੇ ਤੋਂ ਐਂਬੂਲੈਂਸ ਪਹੁੰਚ ਚੁੱਕੀ ਸੀ। ਅਰਦਾਸ ਕੀਤੀ ਗਈ ਤੇ ਸੰਤਾਂ ਨੂੰ ਅੰਮ੍ਰਿਤਸਰ ਤੋਂ ਲੁਧਿਆਣੇ ਸਿਫਟ ਕਰ ਦਿੱਤਾ। ਸੂਬਾ ਅਜੀਤ ਸਿੰਘ, ਸੰਤ ਕਰਤਾਰ ਸਿੰਘ ਹੋਠੀਆਂ, ਤਜਿੰਦਰ ਸਿੰਘ, ਸੰਤ ਹਰਦੇਵ ਸਿੰਘ ਚੰਦਕੇ, ਸੰਤ

ਮਹਿੰਦਰ ਸਿੰਘ ਉਮਰਪੁਰੇ ਵਾਲੇ ਸੰਤਾਂ ਦੇ ਨਾਲ ਲੁਧਿਆਣੇ ਪਹੁੰਚੇ। ਰਾਤ ੭:30 ਵਜੇ ਦਾ ਸਮਾਂ ਹੋ ਚੁੱਕਾ ਸੀ। ਸਤਿਗੁਰੂ ਜੀ ਦੇ ਉਚੇਚੇ ਹੁਕਮ ਸਦਕਾ ਜਥੇਦਾਰ ਦਰਸ਼ਨ ਸਿੰਘ ਲੁਧਿਆਣੇ ਵਾਲੇ ਹਸਪਤਾਲ ਪਹਿਲਾਂ ਹੀ ਪਹੁੰਚ ਚੁੱਕੇ ਸਨ। ਸ੍ਰੀ ਭੈਣੀ ਸਾਹਿਬ ਤੋਂ ਸੰਤ ਜਸਵਿੰਦਰ ਸਿੰਘ ਤੇ ਸਾਥੀ ਵੀ ਪਹੁੰਚ ਗਏ ਹਸਪਤਾਲ ਦੇ ਸਾਰੇ ਸੀਨੀਅਰ ਡਾਕਟਰ ਇਕ ਦਮ ਇਕੱਠੇ ਹੋ ਗਏ। ਇਲਾਜ ਸ਼ੁਰੂ ਕੀਤਾ ਗਿਆ। ਅਗਲੇ ਦਿਨ ਜੋ ਖ਼ੂਨ ਦਿਮਾਗ ਵਿੱਚ ਸੀ ਬਾਹਰ ਕੱਢ ਦਿੱਤਾ ਗਿਆ। ਡਾਕਟਰ ਸਾਹਿਬਾਨ ਨੇ ਬਹੁਤ ਉਚੇਚਾ ਯਤਨ ਕੀਤਾ। ਇਹ ਸਾਰਾ ਕੁਝ ਜਥੇਦਾਰ ਦਰਸ਼ਨ ਸਿੰਘ ਜੀ ਲੁਧਿਆਣਾ ਦੇ ਉਚੇਚੇ ਯਤਨ ਤੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਕ੍ਰਿਪਾ ਸਦਕਾ ਹੀ ਹੋਇਆ।

ਸ੍ਰੀ ਸਤਿਗੁਰੂ ਜੀ ਵੱਲੋਂ, ਨਾਲ ਆਏ ਸੇਵਕਾਂ ਤੇ ਸੰਤਾਂ ਦੀ ਇਲਾਜ ਦੀ ਦੇਖ-ਰੇਖ ਦਾ ਉਚੇਚਾ ਜ਼ੁੰਮਾ ਸੰਤ ਜਸਵਿੰਦਰ ਸਿੰਘ ਭੈਣੀ ਸਾਹਿਬ 'ਤੇ ਸੀ। ਸੰਤਾਂ ਨੇ ਕੰਵਲਜੀਤ ਕੌਰ ਜੋ ਜਸਵਿੰਦਰ ਸਿੰਘ ਦੀ ਪਤਨੀ ਅਤੇ ਜਥੇਦਾਰ ਗਿਆਨ ਸਿੰਘ ਵੀਰੋਕੇ ਦੀ ਸਪੁੱਤਰੀ ਹੈ, ਨੂੰ ਸੰਤਾਂ ਨੇ ਬਚਪਨ ਵਿੱਚ ਵਿੱਦਿਆ ਪੜ੍ਹਾਈ ਸੀ। ਉਹਦੀ ਸੇਵਾ ਤੋਂ ਖ਼ੁਸ਼ ਹੋ ਕੇ ਆਪਣੀ ਬੇਟੀ ਸਮਾਨ ਜਾਣਦੇ ਸਨ। ਉਹ ਸਤਿਗੁਰੂ ਜੀ ਨੂੰ ਸਾਰੀ ਹਾਲਤ ਤੋਂ ਰੋਜ਼ ਜਾਣੂ ਕਰਵਾਂਦੇ ਸਨ।

ਸੱਚੇ ਪਾਤਸ਼ਾਹ ਜੀ ਦੇ ਹੁਕਮ ਅਨੁਸਾਰ ਸ੍ਰੀ ਮਾਨ ਪੰਡਿਤ ਗੋਪਾਲ ਸਿੰਘ ਜੀ ਤੇ ਸਤਿਗੁਰੂ ਜੀ ਦੇ ਹਜ਼ੂਰੀ ਸੇਵਕ ਸੰਤ ਹਰਪਾਲ ਸਿੰਘ ਜੀ ਵੀ 8 ਜਨਵਰੀ ਨੂੰ ਹਸਪਤਾਲ ਪਹੁੰਚੇ। ਸਤਿਗੁਰੂ ਜੀ ਵੱਲੋਂ ਹੁਕਮ ਸੀ ਕਿ ਸੰਤਾਂ ਦੀਆਂ ਤਸਵੀਰਾਂ ਲੈ ਕੇ ਆਉਣਾ। ਸੱਚੇ ਪਾਤਸ਼ਾਹ ਜੀ ਦੇ ਹੁਕਮ ਅਨੁਸਾਰ ਸੰਤਾਂ ਦੀ ਤਸਵੀਰਾਂ ਲਈਆਂ ਗਈਆਂ। ਨਾਲ ਦੇ ਸੇਵਕਾਂ ਦੀਆਂ ਤਸਵੀਰਾਂ ਵੀ ਲਈਆਂ ਗਈਆਂ।

ਪੰਡਿਤ ਜੀ ਤੇ ਸੰਤ ਹਰਪਾਲ ਸਿੰਘ ਜੀ ਨੇ ਵਾਪਸ ਆ ਕੇ ਸਤਿਗੁਰੂ ਜੀ ਸੰਤਾਂ ਦੀ ਸਰੀਰਕ ਹਾਲਾਤ ਬਾਰੇ ਦੱਸਿਆ ਕਿ ਸੰਤ ਅਚੇਤ ਅਵਸਥਾ ਵਿੱਚ ਹਨ। ਸੱਚੇ ਪਾਤਸ਼ਾਹ ਨੇ ਆਪਣੇ ਬਾਲ ਸਖਾਈ ਮਿੱਤਰ ਤੇ ਇਕ ਪ੍ਰੀਤਵਾਨ ਗੁਰਸਿੱਖ ਨੂੰ ਅਥਾਹ ਪਿਆਰ ਤੇ ਸਤਿਕਾਰ ਦੇਂਦੇ ਹੋਏ ਆਪਣੇ ਪਾਸ ਬੁਲਾ ਲਿਆ ਸੀ। ਇਸ ਤਰ੍ਹਾਂ ਸੰਤ ਬਲਵੰਤ ਸਿੰਘ ਜੀ 8 ਜਨਵਰੀ ਸ਼ਾਮ 5:30 ਵਜੇ ਦੇ ਕਰੀਬ ਆਪਣੇ ਸੁਆਸ ਪੂਰੇ ਕਰਕੇ, ਸਤਿਗੁਰੂ ਦੀ ਰਜ਼ਾ ਮੁਤਾਬਕ, ਆਪਣੇ ਪ੍ਰੀਤਮ ਦੇ ਚਰਨਾਂ ਵਿੱਚ ਜਾ ਬਿਰਾਜੇ।

ਸੰਤਾਂ ਦੀ ਪੰਜ-ਭੂਤਕ ਦੇਹ ਸ੍ਰੀ ਭੈਣੀ ਸਾਹਿਬ ਲਿਜਾਈ ਗਈ। ਸੰਤਾਂ ਨੇ ਜੋ ਬਚਨ ਬੇਟੀ ਕੰਵਲਜੀਤ ਅਤੇ ਸ. ਜਸਵਿੰਦਰ ਸਿੰਘ ਹੁਰਾਂ ਨਾਲ ਕੀਤਾ ਹੋਇਆ ਸੀ ਕਿ ਤੇਰੇ ਘਰ ਆਵਾਂਗਾ, ਪਰ ਅਜੇ ਦੇਰ ਹੈ। ਉਸ ਭਾਵ ਨੂੰ ਮਨ ਵਿੱਚ ਵਸਾ ਕੇ ਸੰਤਾਂ ਦੀ ਦੇਹ ਜਸਵਿੰਦਰ ਸਿੰਘ ਹੋਰਾਂ ਦੇ ਘਰ ਹੀ ਰੱਖੀ ਗਈ। ਦੂਰ ਦੁਰਾਡੇ ਖਬਰਾਂ ਪੁੱਜ ਚੁੱਕੀਆਂ ਸਨ। ਸੰਗਤਾਂ ਨੇ ਅੰਤਿਮ ਦਰਸ਼ਨਾਂ ਲਈ ਵਹੀਰਾਂ ਘੱਤ ਲਈਆਂ। ਕੁਝ ਸਰੀਰ ਰਾਤ ਨੂੰ ਤੇ ਬਾਕੀ 9 ਜਨਵਰੀ ਨੂੰ ਵੱਡੀ

ਗਿਣਤੀ ਵਿੱਚ ਸੰਤਾਂ ਦੇ ਦਰਸ਼ਨਾਂ ਲਈ ਆ ਪਹੁੰਚੇ। ਉਹ ਸੰਗਤਾ ਜੋ ਰੋਜ ਸੰਤਾ ਤੋਂ ਅੰਮ੍ਰਿਤਮਈ ਬਚਨ ਸੁਣਦੀਆਂ ਸਨ ਅੱਜ ਹੈਰਾਨ ਸਨ ਵੈਰਾਗੀ ਹੋਈਆ, ਸੋਚ ਰਹੀਆਂ ਸਨ — 'ਬਾਬਾ ਬੋਲਤੇ ਤੇ ਕਹਾ ਗਏ।'

ਸਾਰੀ ਰਾਤ ਸਿਮਰਨ ਹੁੰਦਾ ਰਿਹਾ। ਮੈਂ (ਗੁਰਬਚਨ ਸਿੰਘ) ਸੰਤਾਂ ਦੇ ਵੈਰਾਗ ਵਿੱਚ ਸਾਰੀ ਰਾਤ ਗੁਰੂ-ਘਰ ਦੇ ਤੇ ਸੰਤਾਂ ਦੇ ਬਚਨ ਸੰਗਤਾਂ ਨੂੰ ਸੁਣਾ ਕੇ ਸੰਗਤਾਂ ਦਾ ਮਨ ਗੁਰੂ ਚਰਨਾਂ ਨਾਲ ਜੋੜੀ ਰੱਖਿਆ। 9 ਤਾਰੀਕ ਨੂੰ ਕੀਰਤਨ ਆਰੰਭ ਹੋਇਆ। ਸੂਬਾ ਅਜੀਤ ਸਿੰਘ, ਸੂਬਾ ਮੋਹਕਮ ਸਿੰਘ, ਸੰਤ ਗੁਰਬਚਨ ਸਿੰਘ ਬਹਾਦੁਰ ਹੁਸੈਨ ਵਾਲਿਆਂ ਕੀਰਤਨ ਕੀਤਾ। ਪੰਡਿਤ ਗੋਪਾਲ ਸਿੰਘ ਜੀ ਨੇ ਸੰਤਾਂ ਦੀ ਸ਼ਖਸ਼ੀਅਤ ਤੇ ਪਰਿਵਾਰ ਦੀ ਭਰਪੂਰ ਜਾਣਕਾਰੀ ਦਿੱਤੀ ਤੇ ਕਿਹਾ ਕਿ ਲੱਖਾਂ ਆਦਮੀ ਵੀ ਇਕੱਠੇ ਕਰ ਲਵੋ ਤਾਂ ਵੀ ਸੰਤ ਬਲਵੰਤ ਸਿੰਘ ਜੀ ਵਰਗਾ ਸੰਤ ਨਹੀਂ ਮਿਲ ਸਕਦਾ। ਪੰਡਿਤ ਜੀ ਦੀ ਸੰਤਾਂ ਨਾਲ ਬੜੀ ਮਿੱਤਰਤਾ ਸੀ। ਸੰਤ ਇਨ੍ਹਾਂ ਪਾਸ ਤਪੇ ਤੇ ਲੁਧਿਆਣੇ ਵੀ ਰਹਿੰਦੇ ਰਹੇ। ਨਿਤਨੇਮ ਦੀ ਅਰਦਾਸ ਤੋਂ ਬਾਅਦ ਸੰਤਾਂ ਦੀ ਦੇਹ ਦੇ ਇਸ਼ਨਾਨ ਤੋਂ ਉਪਰੰਤ, ਪੂਰਣ ਗੁਰ-ਮਰਯਾਦਾ ਅਨੁਸਾਰ ਸੰਤਾਂ ਦੀ ਅੰਤਮ ਯਾਤਰਾ ਸ਼ੁਰੂ ਹੋਈ।

**ਕਬੀਰ ਮੋਹਿ ਮਰਨੇ ਕਾ ਚਾਉ ਹੈ ਮਰਉ ਤ ਹਰਿ ਕੈ ਦੁਆਰ ।।**
**ਮਤ ਹਰਿ ਪੂਛੈ ਕਉਨ ਹੈ ਪਰਾ ਹਮਾਰੈ ਬਾਰ ।।**

ਢੋਲਕੀ ਛੈਣਿਆਂ ਨਾਲ ਸ਼ਬਦ ਪੜਦੇ ਹੋਏ ਵੱਡੀ ਗਿਣਤੀ ਵਿੱਚ ਸੰਗਤਾਂ ਸੰਤਾਂ ਦੀ ਅਰਥੀ ਦਾ ਸਾਥ ਦੇ ਰਹੀਆਂ ਸਨ। ਸੰਤ ਇਕਬਾਲ, ਸੂਬਾ ਅਜੀਤ ਸਿੰਘ, ਸੂਬਾ ਮੋਹਕਮ ਸਿੰਘ, ਗੁਰਬਚਨ ਸਿੰਘ ਸਾਰੇ ਸ਼ਬਦ ਪੜਦੇ ਜਾ ਰਹੇ ਸਨ। ਕੋਠੀ ਤੋਂ ਹੁੰਦੇ ਹੋਏ ਰਾਮਸਰ ਵੱਲੋਂ ਹੁੰਦਿਆਂ ਹੋਇਆ ਸੰਤਾਂ ਦੀ ਆਖਰੀ ਯਾਤਰਾ ਸ੍ਰੀ ਭੈਣੀ ਸਾਹਿਬ ਦੀ ਸ਼ਮਸ਼ਾਨ ਭੂਮੀ ਵਿਖੇ ਪਹੁੰਚ ਗਈ। ਸੈਕੜਿਆਂ ਦੀ ਗਿਣਤੀ ਵਿੱਚ ਸ਼ਰਧਾਲੂ ਸੰਗਤਾਂ ਨੇ ਸੰਤਾਂ ਨੂੰ ਅੰਤਿਮ ਨਮਸਕਾਰ ਕੀਤੀ। ਸੰਤਾਂ ਦੇ ਵਿਯੋਗ ਵਿੱਚ ਸਾਰੀ ਦੀ ਸਾਰੀ ਸੰਗਤ ਬਹੁਤ ਹੀ ਗਮਗੀਨ ਸੀ। ਜਿਵੇਂ ਕਿਸੇ ਦੇ ਹੱਥੋਂ ਬਹੁਮੱਲਾ ਲਾਲ ਗੁਆਚ ਗਿਆ ਹੋਵੇ। ਮਾਸਟਰ ਦਰਸ਼ਨ ਸਿੰਘ ਜੀ ਨੇ ਅਰਦਾਸ ਕੀਤੀ ਤੇ ਸਤਿਗੁਰੂ ਜੀ ਤੋਂ ਸਸਕਾਰ ਦੀ ਆਗਿਆ ਮੰਗੀ। ਸੰਤ ਕਸ਼ਮੀਰ ਸਿੰਘ, ਸੂਬਾ ਬਲਵਿੰਦਰ ਸਿੰਘ, ਸੰਤ ਹਰਪਾਲ ਸਿੰਘ ਜੀ ਹਜ਼ੂਰੀ ਸੇਵਕ, ਸੰਤ ਜਸਵਿੰਦਰ ਸਿੰਘ, ਸ੍ਰੀ ਮਾਨ ਪੰਡਿਤ ਗੋਪਾਲ ਸਿੰਘ ਅਤੇ ਨਾਮਧਾਰੀ ਪੰਥ ਦੀਆਂ ਹੋਰ ਉਘੀਆਂ ਹਸਤੀਆਂ ਦੀ ਮੌਜੂਦਗੀ ਵਿੱਚ ਸੰਤ ਤਾਜਿੰਦਰ ਸਿੰਘ ਜੀ ਤਾਰਾਗੜ੍ਹ ਵਾਲਿਆਂ (ਜਿੰਨਾਂ ਦੀ ਸੰਤ ਬਲਵੰਤ ਸਿੰਘ ਜੀ ਨੇ ਆਪ ਹੀ ਡਿਉਟੀ ਲਾਈ ਸੀ ਕਿ ਬੇਟਾ ਤੂੰ ਹੀ ਮੇਰਾ ਸਸਕਾਰ ਕਰ ਦੇਵੀ, ਕੋਈ ਯਾਦਗਾਰ ਨਹੀਂ ਬਣਾਉਣੀ। ਮੇਰੀ ਕੋਈ ਸਮਾਧ ਜਾਂ ਗੁਰਦੁਆਰਾ ਨਾ ਬਣਾਉਣਾ) ਨੇ ਸੰਤਾਂ ਦਾ ਬਚਨ ਪੂਰਾ ਕਰਦਿਆਂ ਹੋਇਆ ਸੰਤਾਂ ਦੀ ਚਿਤਾ ਨੂੰ ਅਗਨੀ ਵਿਖਾਈ। ਇਕ ਵਾਰ ਫਿਰ ਸਾਰੀਆਂ ਸੰਗਤਾਂ ਦੇ ਹਿਰਦੇ, ਸੰਤਾਂ ਦੀ ਪਿਆਰੀ ਯਾਦ ਵਿੱਚ ਉਛਲੇ

ਤੇ ਵੈਰਾਗ ਦਾ ਮਾਨੋ ਹੜ ਆ ਗਿਆ। ਜਥੇਦਾਰ ਇਕਬਾਲ ਸਿੰਘ ਨੇ ਸੰਤਾਂ ਦੀ ਜਾਣਕਾਰੀ ਸਾਧ ਸੰਗਤ ਨੂੰ ਦਿਤੀ। ਉਪਰੰਤ ਸੰਤ ਹਰਪਾਲ ਸਿੰਘ ਸੇਵਕ ਨੇ ਦੱਸਿਆ ਕਿ ਸੰਤ ਆਪਣੇ ਸਤਿਗੁਰੂ ਜੀ ਨਾਲ ਜੁੜੇ ਸਨ। ਉਹ ਜੋ ਬਚਨ ਕਰਦੇ ਸਨ ਉਹ ਪੂਰੇ ਹੁੰਦੇ ਸਨ। ਉਹਨਾਂ ਨੇ ਸਾਰੀ ਉਮਰ ਮਾਨਵਤਾ ਦੀ ਸੇਵਾ ਕੀਤੀ ਤੇ ਸਤਿਗੁਰੂ ਰਾਮ ਸਿੰਘ ਜੀ ਦੇ ਘਰ ਦਾ ਪ੍ਰਚਾਰ ਕੀਤਾ। ਉਹਨਾਂ ਕੋਲ ਜੋ ਵੀ ਆ ਕੇ ਭਜਨ ਪੁੱਛਦਾ ਸੀ। ਸੰਤ, ਉਸ ਸਿੱਖ ਨੂੰ ਸ੍ਰੀ ਭੈਣੀ ਸਾਹਿਬ ਭੇਜਦੇ ਤੇ ਹੁਕਮ ਕਰਦੇ ਕਿ ਰਾਮਸਰ ਵਿੱਚ ਇਸ਼ਨਾਨ ਕਰਕੇ ਫਿਰ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਕਰਨੇ। ਇਸ ਤਰ੍ਹਾਂ ਉਹਨਾਂ ਨੇ ਹਜ਼ਾਰਾਂ ਪ੍ਰਾਣੀਆਂ ਨੂੰ ਸਤਿਗੁਰੂ ਜੀ ਦੇ ਚਰਨਾਂ ਨਾਲ ਜੋੜਿਆ। ਉਪਰੰਤ ਕੀਰਤਨ ਸੋਹਿਲੇ ਦਾ ਪਾਠ ਮਾਸਟਰ ਦਰਸ਼ਨ ਸਿੰਘ ਜੀ ਨੇ ਕੀਤਾ ਤੇ ਸੰਗਤਾਂ ਭਰੇ ਹੋਏ ਮਨ ਨਾਲ ਸੰਤਾਂ ਨੂੰ ਵਿਦਾ ਕਰਕੇ ਵਾਪਸ ਪਰਤ ਆਈਆਂ।

— ਸਤਿਗੁਰੂ ਜੀ ਤੇ ਸੰਤਾਂ ਦਾ ਦਾਸ —
ਗੁਰਬਚਨ ਸਿੰਘ (ਬਹਾਦੁਰ ਹੁਸੈਨ)

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਵਿੱਚ
ਗਿਆਨੀ ਬਲਵੰਤ ਸਿੰਘ ਜੀ ਵਲੋਂ ਲਿਖੇ
ਬੇਨਤੀ-ਪੱਤਰ ਦੇ ਸ਼ਬਦ

ਸਰਦਾਈ ਨੇ ਸੁੱਖ ਦਿੱਤਾ ਹੈ। ਹੋਰ ਜੋ ਕੁਝ ਦਿਓਗੇ ਉਹਦੇ ਨਾਲ ਹੀ ਰੋਗ ਦੂਰ ਹੋ ਜਾਣਾ ਹੈ। ਹੋਰ ਆ ਜਾਏਗੀ। ਸਰਦਾਈ ਵੇਖ ਕੇ ਯਾਦ ਆਉਂਦੀ ਹੈ। ਸ਼ੁਕਰ ਹੈ ! ਮਾਲਕ ਦੇ ਹੱਥ ਲੱਗੇ ਹਨ। ਮੈਂ ਟੈਲੀਫ਼ੋਨ ਤੇ ਗੱਲ ਨਹੀਂ ਕਰ ਸਕਦਾ, ਬਚਨ ਨਹੀਂ ਹੋ ਸਕਦਾ। ਮੈਨੂੰ ਅਕਲ ਨਹੀਂ। ਮੈਂ ਦੋ ਤਿੰਨ ਦਿਨਾਂ ਤੋਂ ਹੀ ਤਕੜਾ ਹੋ ਗਿਆ ਹਾਂ। ਸਰਦਾਈ ਨਹੀਂ, ਕ੍ਰਿਪਾ ਭੇਜੀ ਹੈ। ਬੜੇ ਰਾਹ ਨਿਆਰੇ ਨੇ ਸਤਿਗੁਰ ਦੇ। ਸੋ ਮਿਹਰ ਕਰਕੇ 'ਹਰਿ ਸੋ ਸੁਖਾਵੈ' ਖੁਸ਼ੀਆਂ ਬਖ਼ਸ਼ੋ! ਖੁਸ਼ੀਆਂ ਹੀ ਬਖ਼ਸ਼ੋ ! ਬਖ਼ਸ਼ਿਸ਼ ਦੇ ਭੰਡਾਰ ਚਰਨਾਂ ਤੇ ਪ੍ਰੀਤ ਤੇ ਪ੍ਰਤੀਤ ਬਖ਼ਸ਼ੋ! ਇਸੇ ਦਾ ਅਧਿਕਾਰੀ ਹਾਂ। ਆਪ ਤਾਂ ਕ੍ਰਿਪਾਲੂ ਹੋ, ਬਖ਼ਸ਼ਿੰਦ ਹੋ, ਪਿਆਰ ਦੀ ਆਬਸ਼ਾਰ ਹੋ।

(ਸੰਨ 2001 ਈਸਵੀ)

